੧ੴ ਸਤਿਗੁਰ ਪ੍ਰਸਾਦਿ

# ਅਨੁਭਉ ਪ੍ਰਕਾਸ਼

**ਸੁਰਜੀਤ ਸਿੰਘ ਭਾਟੀਆ**
ਪ੍ਰਿੰਸੀਪਲ (ਰਿਟਾ:)
9-ਫਰੈਂਡਜ਼ ਕਾਲੋਨੀ, ਸਾਊਥ ਮਾਡਲ ਗਰਾਮ,
ਲੁਧਿਆਣਾ ( ਫੋਨ : 0161-404922)

2002
ਗੁਰੂ ਨਾਨਕ ਦੇਵ ਮਿਸ਼ਨ ਲੜੀ 512

ਗੁਰੂ ਨਾਨਕ ਦੇਵ ਮਿਸ਼ਨ
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1- ਢਿੱਲੋਂ ਮਾਰਗ, ਪਟਿਆਲਾ

ਭੇਟਾ : 12/-

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (SGPC), ਅੰਮ੍ਰਿਤਸਰ ਦਾ ਵਿਸ਼ੇਸ਼ ਧੰਨਵਾਦ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਸਤਿਕਾਰਯੋਗ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਧਰਮ ਪ੍ਰਚਾਰ ਕਮੇਟੀ ਦੇ ਅਹੁਦੇਦਾਰਾਂ ਅਤੇ ਸਮੂਹ ਮੈਂਬਰਾਂ ਦਾ ਬਹੁਤ ਰਿਣੀ ਹੈ ਜਿਨ੍ਹਾਂ ਨੇ ਵਰਤਮਾਨ ਮਾਲੀ ਸਾਲ ਵਿਚ ਮਿਸ਼ਨ ਨੂੰ ਮਾਲੀ ਸਹਾਇਤਾ ਦੇ ਕੇ ਮਿਸ਼ਨ ਦੇ ਅਹੁਦੇਦਾਰਾਂ ਅਤੇ ਸਮੂਹ ਮੈਂਬਰਾਂ ਨੂੰ ਸਿੱਖੀ ਦੇ ਪ੍ਰਚਾਰ ਲਈ ਆਪਣੀਆਂ ਗਤੀਵਿਧੀਆਂ ਜਾਰੀ ਰੱਖਣ ਅਤੇ ਉਨ੍ਹਾਂ ਦਾ ਖੇਤਰ ਹੋਰ ਵਿਸਤ੍ਰਿਤ ਕਰਨ ਲਈ ਬਹੁਤ ਉਤਸ਼ਾਹਿਤ ਕੀਤਾ ਹੈ। ਅਸੀਂ ਸਮੂਹ ਸਿੱਖ ਸੰਗਤ ਨੂੰ ਵਿਸ਼ਵਾਸ ਦਿਵਾਉਂਦੇ ਹਾਂ ਕਿ 'ਸਿੱਖਾਂ ਦੀ ਸੰਸਦ' (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ) ਦੀ ਗੌਰਵਮਈ ਸਰਪ੍ਰਸਤੀ ਅਧੀਨ ਗੁਰੂ ਨਾਨਕ ਦੇਵ ਮਿਸ਼ਨ ਸਿੱਖੀ ਦੇ ਪ੍ਰਚਾਰ ਅਤੇ ਵਿਕਾਸ ਲਈ ਹਾਰਦਿਕ ਯਤਨ ਕਰਦਾ ਰਹੇਗਾ। ਸਾਨੂੰ ਪੂਰਨ ਵਿਸ਼ਵਾਸ ਹੈ ਕਿ ਸਿੱਖਾਂ ਦੀ ਇਹ ਮਹਾਨ ਧਾਰਮਿਕ ਤੇ ਪ੍ਰਬੰਧਕੀ ਸੰਸਥਾ ਗੁਰੂ ਨਾਨਕ ਦੇਵ ਮਿਸ਼ਨ ਨੂੰ ਆਪਣੀ ਸਰਪ੍ਰਸਤੀ ਦੁਆਰਾ ਨਿਰੰਤਰ ਉਤਸ਼ਾਹਿਤ ਕਰਦੀ ਰਹੇਗੀ।

**ਡਾ. ਐਸ. ਐਸ. ਨੰਦਾ**
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।
ਫੋਨ : 215704
214738

# ਗੁਰਬਾਣੀ-ਸੁਨੇਹੀਆਂ ਅਤੇ ਸਿੱਖੀ ਦੇ ਹਿਤੈਸ਼ੀਆਂ ਦੀ ਸੇਵਾ ਵਿਚ ਸਨਿਮਰ ਬੇਨਤੀ

ਗੁਰੂ ਨਾਨਕ ਦੇਵ ਮਿਸ਼ਨ ਇਕ ਪਰਉਪਕਾਰੀ ਸੰਸਥਾ ਹੈ। ਇਸ ਸੰਸਥਾ ਦੀ ਸਥਾਪਨਾ 1963 ਵਿੱਚ ਕੁੱਝ ਪ੍ਰਸਿੱਧ ਸਿੱਖ ਹਸਤੀਆਂ ਦੁਆਰਾ ਗੁਰਬਾਣੀ, ਸਿੱਖੀ ਸਿਧਾਂਤਾਂ, ਸਿੱਖ ਨੈਤਿਕਤਾ, ਸਿੱਖ ਸੱਭਿਆਚਾਰ ਅਤੇ ਸਿੱਖ ਇਤਿਹਾਸ ਸੰਬੰਧੀ ਮਹੱਤਵਪੂਰਨ ਜਾਣਕਾਰੀ ਸਾਰੇ ਲੋਕਾਂ ਤੱਕ ਪਹੁੰਚਾਉਣ ਲਈ ਕੀਤੀ ਗਈ ਸੀ। ਇਸ ਸੰਸਥਾ ਨੇ ਹੁਣ ਤੱਕ 512 ਅਜਿਹੀਆਂ ਪੁਸਤਕਾਵਾਂ (Tracts) ਪ੍ਰਕਾਸ਼ਿਤ ਕੀਤੀਆਂ ਹਨ, ਜਿਨ੍ਹਾਂ ਦੁਆਰਾ ਸਿੱਖੀ ਦੇ ਵੱਖ-ਵੱਖ ਪੱਖਾਂ ਨੂੰ ਸਪੱਸ਼ਟ ਰੂਪ ਵਿੱਚ ਉਜਾਗਰ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਇਹ ਸੰਸਥਾ ਸਿੱਖੀ ਨਾਲ ਸੰਬੰਧਤ ਕੇਵਲ ਸਾਹਿਤ ਨੂੰ ਹੀ ਪ੍ਰਕਾਸ਼ਿਤ ਨਹੀਂ ਕਰਦੀ, ਸਗੋਂ ਸਿੱਖ-ਸਿਧਾਂਤਾਂ ਅਨੁਸਾਰ ਹੋਰ ਵੀ ਅਨੇਕਾਂ ਪਰਉਪਕਾਰੀ ਕੰਮ ਕਰਦੀ ਹੈ। ਇਸ ਸੰਸਥਾ ਅਧੀਨ ਸੱਤ ਪਰਉਪਕਾਰੀ ਟਰੱਸਟ (Charitable Trusts) ਕੰਮ ਕਰ ਰਹੇ ਹਨ। ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ ਅਧੀਨ ਹਰੇਕ ਸਾਲ ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਸਭਿਆਚਾਰ ਆਦਿ ਨਾਲ ਸੰਬੰਧਤ ਪ੍ਰਕਾਸ਼ਿਤ ਹੋਈਆਂ ਪੁਸਤਕਾਂ ਦਾ ਪ੍ਰਤਿਯੋਗੀ ਮੁਲਾਂਕਣ ਕਰਵਾਇਆ ਜਾਂਦਾ ਹੈ ਅਤੇ ਸਰਬੋਤਮ ਪੁਸਤਕ ਦੇ ਲੇਖਕ ਨੂੰ 6100/- ਰੁਪਏ ਇਨਾਮ ਵਜੋਂ ਦਿੱਤੇ ਜਾਂਦੇ ਹਨ। ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ ਅਧੀਨ ਹਰੇਕ ਸਾਲ ਖੋਜ-ਪੱਤਰਾਂ ਦਾ ਮੁਲਾਂਕਣ ਸਬੰਧਤ ਖੇਤਰ ਦੇ ਮਾਹਿਰਾਂ ਦੁਆਰਾ ਕਰਵਾਇਆ ਜਾਂਦਾ ਹੈ ਅਤੇ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੇ ਖੋਜ-ਪੱਤਰਾਂ ਦੇ ਲੇਖਕਾਂ ਨੂੰ ਕ੍ਰਮਵਾਰ 2100/-, 1500/- ਅਤੇ 1000/- ਰੁਪਏ ਇਨਾਮ ਦੇ ਤੌਰ ਤੇ ਦਿੱਤੇ ਜਾਂਦੇ ਹਨ। ਇਸ ਮਿਸ਼ਨ ਅਧੀਨ ਕੰਮ ਕਰ ਰਹੇ ਦੂਜੇ ਟਰੱਸਟ ਵੀ ਗੁਰਬਾਣੀ ਦੇ ਪ੍ਰਚਾਰ ਅਤੇ ਸਿੱਖੀ ਦੇ ਵਿਕਾਸ ਲਈ ਮਹੱਤਵਪੂਰਨ ਕੰਮ ਨਿਯਮਿਤ ਰੂਪ ਵਿਚ ਕਰ ਰਹੇ ਹਨ। ਸਕੂਲਾਂ ਅਤੇ ਕਾਲਜਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਗੁਰਮਤਿ ਸੰਬੰਧੀ ਜਾਣਕਾਰੀ ਦੇਣ ਲਈ ਇਮਤਿਹਾਨ ਆਯੋਜਿਤ ਕੀਤੇ ਜਾਂਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪ੍ਰਸ਼ਨ-ਪੱਤਰ (Question Papers) ਸਿੱਖ ਗੁਰੂਆਂ, ਉਹਨਾਂ ਦੁਆਰਾ ਰਚਿਤ ਬਾਣੀ, ਸਿੱਖ ਇਤਿਹਾਸ ਆਦਿ ਨਾਲ ਸੰਬੰਧਤ ਹੁੰਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪਹਿਲੇ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਵੀ ਦਿੱਤੇ ਜਾਂਦੇ ਹਨ। ਗੁਰੂ ਨਾਨਕ ਦੇਵ ਮਿਸ਼ਨ ਦੁਆਰਾ ਅਜਿਹੀਆਂ ਕਾਰਜਸ਼ਾਲਾਵਾਂ (Workshops) ਦਾ ਵੀ ਪ੍ਰਬੰਧ ਕੀਤਾ ਜਾਂਦਾ ਹੈ ਜਿਨ੍ਹਾਂ ਵਿਚ ਉੱਭਰ ਰਹੇ ਯੁਵਕ ਲੇਖਕਾਂ ਨੂੰ ਮਾਹਿਰਾਂ ਦੁਆਰਾ ਲੋੜੀਂਦੀ ਸਿਖਲਾਈ ਦਿੱਤੀ ਜਾਂਦੀ ਹੈ। ਗੁਰਮਤਿ ਕਾਲਜਾਂ ਵਿੱਚ ਪੜ੍ਹ ਰਹੇ ਲਾਇਕ ਵਿਦਿਆਰਥੀਆਂ ਨੂੰ ਵਜ਼ੀਫ਼ੇ ਅਤੇ ਹੋਰ ਲੋੜੀਂਦੀ ਸਹਾਇਤਾ ਮਿਸ਼ਨ ਦੁਆਰਾ ਪ੍ਰਦਾਨ ਕੀਤੀ ਜਾਂਦੀ ਹੈ। ਸ਼ਬਦ ਗਾਇਨ ਮੁਕਾਬਲੇ, ਗੁਰਮਤਿ ਅਤੇ ਗੁਰ-ਇਤਿਹਾਸ ਨਾਲ ਸੰਬੰਧਤ ਵਿਸ਼ਿਆਂ ਉੱਤੇ ਭਾਸ਼ਣ ਪ੍ਰਤੀਯੋਗਤਾਵਾਂ ਅਤੇ ਗੋਸ਼ਟੀਆਂ ਦਾ ਆਯੋਜਨ ਵੀ ਸਮੇਂ-ਸਮੇਂ ਤੇ ਮਿਸ਼ਨ ਦੁਆਰਾ ਕੀਤਾ ਜਾਂਦਾ ਹੈ।

ਗੁਰੂ ਨਾਨਕ ਦੇਵ ਮਿਸ਼ਨ ਦੀ ਆਮਦਨ ਦੇ ਕੋਈ ਆਪਣੇ ਸੁਤੰਤਰ ਸਾਧਨ ਨਹੀਂ ਹਨ। ਗੁਰਬਾਣੀ ਸੁਨੇਹੀਆਂ ਅਤੇ ਸਿੱਖੀ ਦੇ ਹਿਤੈਸ਼ੀਆਂ ਵਲੋਂ ਦਿੱਤੀ ਮਾਇਆ ਦੁਆਰਾ ਹੀ ਮਿਸ਼ਨ ਆਪਣੀਆਂ ਗਤੀਵਿਧੀਆਂ ਨੂੰ ਨਿਰੰਤਰ ਜਾਰੀ ਰੱਖ ਰਿਹਾ ਹੈ। ਮਿਸ਼ਨ ਦੇ ਮੈਂਬਰਾਂ ਦੁਆਰਾ ਦਿੱਤਾ ਵਾਰਸ਼ਿਕ ਅਤੇ ਜੀਵਨ-ਪ੍ਰਯੰਤ ਚੰਦਾ ਹੀ ਮਿਸ਼ਨ ਦੀ ਆਮਦਨ ਦਾ ਮੁੱਖ ਸਾਧਨ ਹੈ। ਇਸ ਤੋਂ ਇਲਾਵਾ ਕੁਝ ਸ਼ਰਧਾਲੂ ਗੁਰਸਿੱਖ ਵੀ ਸਮੇਂ-ਸਮੇਂ ਤੇ ਮਿਸ਼ਨ ਦੀ ਮਾਲੀ

ਸਹਾਇਤਾ ਕਰਦੇ ਰਹਿੰਦੇ ਹਨ। ਵਰਤਮਾਨ ਸਾਲ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਵੀ ਮਿਸ਼ਨ ਦੀ ਮਾਲੀ ਸਹਾਇਤਾ ਕੀਤੀ ਹੈ। **ਪਰ ਇਸਦੇ ਬਾਵਜੂਦ ਮੈਂ ਇਹ ਲਿਖਣ ਲਈ ਮਜਬੂਰ ਹਾਂ ਕਿ ਮਿਸ਼ਨ ਨੂੰ ਆਪਣੀਆਂ ਬਹੁ-ਪੱਖੀ ਧਾਰਮਿਕ ਗਤੀਵਿਧੀਆਂ ਜਾਰੀ ਰੱਖਣ ਲਈ ਧਨ ਦੀ ਸਖ਼ਤ ਲੋੜ ਹੈ। ਪਿਛਲੇ ਕਈ ਸਾਲਾਂ ਤੋਂ ਮਿਸ਼ਨ ਦੇ ਖਰਚਿਆਂ ਵਿਚ ਕਾਫ਼ੀ ਜ਼ਿਆਦਾ ਵਾਧਾ ਹੋਇਆ ਹੈ।** ਇਸਦਾ ਮੁੱਖ ਕਾਰਨ ਟ੍ਰੈਕਟ ਪ੍ਰਕਾਸ਼ਿਤ ਕਰਨ ਲਈ ਲੋੜੀਂਦੇ ਕਾਗਜ਼, ਛਪਾਈ ਅਤੇ ਡਾਕ ਖਰਚ ਵਿੱਚ ਬਹੁਤ ਹੀ ਜ਼ਿਆਦਾ ਵਾਧਾ ਹੋਣਾ ਹੈ। ਡਾਕ ਦਾ ਖਰਚ ਇਤਨਾ ਜ਼ਿਆਦਾ ਵੱਧ ਗਿਆ ਹੈ ਕਿ ਮਿਸ਼ਨ ਦੇ ਮੈਂਬਰਾਂ ਨੂੰ ਜਿਹੜਾ ਟ੍ਰੈਕਟ ਪਹਿਲਾਂ ਕੇਵਲ ਇੱਕ ਰੁਪਏ ਵਿੱਚ ਭੇਜਿਆ ਜਾਂਦਾ ਸੀ ਹੁਣ ਉਸ ਟ੍ਰੈਕਟ ਨੂੰ ਭੇਜਣ ਲਈ ਲਗਭਗ 4 ਰੁਪਏ ਖਰਚੇ ਜਾਂਦੇ ਹਨ। ਹਰ ਖੇਤਰ ਵਿਚ ਮਹਿੰਗਾਈ ਕਾਫ਼ੀ ਜਿਆਦਾ ਵੱਧਣ ਦੇ ਕਾਰਣ ਹੀ ਗੁਰੂ ਨਾਨਕ ਦੇਵ ਮਿਸ਼ਨ ਦੇ ਸਮੁੱਚੇ ਖਰਚ ਵਿੱਚ ਕਾਫੀ ਜਿਆਦਾ ਵਾਧਾ ਹੋਇਆ ਹੈ। ਇਸ ਕਾਰਨ ਮੈਂ ਗੁਰਬਾਣੀ ਸੁਨੇਹੀਆਂ ਤੇ ਸਿੱਖੀ ਦੇ ਹਤੈਸ਼ੀਆਂ ਨੂੰ ਸਨਿਮਰ ਬੇਨਤੀ ਕਰਦਾ ਹਾਂ ਕਿ ਉਹ ਵੱਧ ਤੋਂ ਵੱਧ ਗੁਰਸਿੱਖਾਂ ਨੂੰ ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਨਾਉਣ ਅਤੇ ਮਿਸ਼ਨ ਨੂੰ ਮਾਲੀ ਸਹਾਇਤਾ ਦੇਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਮਿਸ਼ਨ ਆਪਣੀਆਂ ਧਾਰਮਿਕ ਗਤੀਵਿਧੀਆਂ ਦਾ ਖੇਤਰ ਹੋਰ ਜਿਆਦਾ ਵਿਸ਼ਾਲ ਕਰ ਸਕੇ। ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਣਨ ਲਈ ਚੰਦਿਆਂ ਦਾ ਵੇਰਵਾ ਇਸ ਪ੍ਰਕਾਰ ਹੈ।

## ਚੰਦਿਆਂ ਦੀ ਦਰ

**ਭਾਰਤ**

ਵਾਰਸ਼ਿਕ ............................ 35-00
ਜੀਵਨ-ਪ੍ਰਯੰਤ ......................350-00

**ਵਿਦੇਸ਼**

ਜੀਵਨ ਪ੍ਰਯੰਤ .....................1000-00

ਗੁਰੂ ਨਾਨਕ ਦੇਵ ਮਿਸ਼ਨ ਦੇ ਮੈਂਬਰਾਂ ਨੂੰ ਮਿਸ਼ਨ ਵਲੋਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਪੁਸਤਕਾਵਾਂ (Tracts) ਮੁਫ਼ਤ ਭੇਜੀਆਂ ਜਾਂਦੀਆਂ ਹਨ।

ਮੈਨੂੰ ਪੂਰਨ ਵਿਸਵਾਸ਼ ਹੈ ਕਿ ਗੁਰਸਿੱਖ ਪਾਠਕ ਮੇਰੀ ਇਸ ਬੇਨਤੀ ਨੂੰ ਜ਼ਰੂਰ ਸਵੀਕਾਰ ਕਰਨਗੇ ਅਤੇ ਮਿਸ਼ਨ ਦੀ ਮਾਲੀ ਹਾਲਤ ਨੂੰ ਦ੍ਰਿੜ ਬਣਾਉਣ ਲਈ ਆਪਣਾ ਵਡਮੁੱਲਾ ਯੋਗਦਾਨ ਜਰੂਰ ਦੇਣਗੇ। ਗੁਰੂ ਨਾਨਕ ਦੇਵ ਮਿਸ਼ਨ ਨੂੰ ਹਰ ਤਰ੍ਹਾਂ ਦੀ ਰਕਮ ਮਨੀਆਰਡਰ, ਚੈੱਕ ਜਾਂ ਬੈਂਕ ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ। ਬੈਂਕ ਡਰਾਫਟ ਜਾਂ ਚੈੱਕ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਨਾਮ ਤੇ ਕਿਸੇ ਵੀ ਬੈਂਕ ਦਾ ਭੇਜਿਆ ਜਾ ਸਕਦਾ ਹੈ।

**ਡਾ. ਐਸ. ਐਸ. ਨੰਦਾ**
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।
ਫੋਨ : 215704
214738

# ਅਨੁਭਉ ਪ੍ਰਕਾਸ਼

—ਸੁਰਜੀਤ ਸਿੰਘ ਭਾਟੀਆ

ਸਿੱਖੀ ਦਾ ਮੂਲ ਆਧਾਰ ਹੈ ਆਤਮਿਕ ਅਨੁਭਵ। ਪਰਮਾਤਮਾ ਦੀ ਜੋਤਿ ਨੂੰ ਅੰਤਰ ਆਤਮੇ ਮਹਿਸੂਸ ਕਰਨਾ। ਉਸ ਨਾਲ ਸਿੱਧਾ ਸੰਪਰਕ ਹੋਣਾ। ਉਸ ਨਾਲ ਇੱਕ ਰਸ ਤੇ ਇੱਕ ਸੁਰ ਹੋਣਾ। ਇਹ ਅਨੁਭਵ ਹੀ ਸਿੱਖੀ ਦਾ ਆਰੰਭ ਹੈ। ਇਹ ਹੀ ਸਿੱਖੀ ਦੀ ਜਾਚਨਾ ਹੈ। ਇਹ ਹੀ ਸਿੱਖੀ ਦਾ ਉਦੇਸ਼ ਤੇ ਅੰਤਮ ਨਿਸ਼ਾਨਾ ਹੈ ਤੇ ਇਹ ਹੀ ਹੈ ਜੀਵਨ ਮੁਕਤੀ ਅਥਵਾ ਜੀਵਨ ਦੀ ਪੂਰਣਤਾ।

*ਜੀਵਨ ਮੁਕਤਿ ਜਿਸ ਰਿਦੈ ਭਗਵੰਤੁ॥* (ਪੰ:੨੯੪)

ਮਨੁੱਖੀ ਜ਼ਿੰਦਗੀ ਦਾ ਕੇਂਦਰ ਹੈ ਉਸਦੀ ਆਤਮਾ । ਇਸ ਨੂੰ ਜੀਵਨ ਜੋਤ ਵੀ ਆਖ ਸਕਦੇ ਹਾਂ। ਜ਼ਿੰਦਗੀ ਦੀ ਰੂਹ ਵੀ ਆਖ ਸਕਦੇ ਹਾਂ। ਇਹ ਅਗੰਮ ਤੇ ਅਗਾਧ ਪਾਰਬ੍ਰਹਮ ਦੀ ਰੂਹ ਦੀ ਅੰਸ਼ ਮੰਨੀ ਜਾਂਦੀ ਹੈ, ਉਸ ਦੀ ਵਿਸ਼ਾਲ ਤੇ ਅਪਾਰ ਜੋਤ ਦੀ ਇੱਕ ਚਿਣਗ। ਉਸ ਮਹਾਨ ਜੋਤ, ਜਿਸ ਨੂੰ ਜਗ ਜੀਵਨ ਆਖਦੇ ਹਨ, ਦਾ ਇੱਕ ਲਘੂ ਰੂਪ। ਇਹ ਹੀ ਹੈ ਮਨੁੱਖੀ ਜ਼ਿੰਦਗੀ ਦਾ ਦਾਰੋ-ਮਦਾਰ ਤੇ ਸ੍ਰਿਸ਼ਟੀ ਦਾ ਮੂਲ।

*ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ*
*ਤਾ ਤੂ ਜਗ ਮਹਿ ਆਇਆ।* (ਪੰ:੯੨੧)

ਜਦ ਕੋਈ ਆਤਮਾ ਪਾਰਬ੍ਰਹਮ ਦੀ ਅਪਾਰ ਕਿਰਪਾ, ਮਿਹਰ ਦੀ ਨਦਰ ਤੇ ਬਖ਼ਸ਼ਿਸ਼ ਦਾ ਸਦਕਾ, ਅਚਾਨਕ ਵੇਗ ਵਿੱਚ ਆ ਜਾਂਦੀ ਹੈ, ਐਸੇ ਹਿਲੋਰੇ ਤੇ ਵਜੱਦ ਵਿੱਚ ਆ ਜਾਂਦੀ ਹੈ ਕਿ, ਆਪਣੇ ਆਲੇ ਦੁਆਲੇ ਪਸਰੇ ਮਾਇਆ ਦੇ ਘੇਰੇ ਨੂੰ ਟੱਪ ਕੇ ਵਿਆਪਕ ਰੂਪ ਵਿੱਚ ਸਭ ਪਾਸੇ ਪਸਰੀ ਪਰਮਾਤਮਾ ਦੀ ਵਿਸ਼ਾਲ ਜੋਤ ਨਾਲ ਜਾ ਮਿਲਦੀ ਹੈ, ਉਸ ਵਿਸ਼ਾਲ ਚਾਨਣ ਵਿੱਚ ਜਾ ਸਮਾਂਦੀ ਹੈ, ਉਸ ਨਾਲ ਇੱਕ ਮਿੱਕ ਹੋ ਜਾਂਦੀ ਹੈ, ਤਾਂ ਇਹ ਐਸੀ ਰੋਸ਼ਨਾਈ ਜਾਂਦੀ ਹੈ ਕਿ ਪ੍ਰਕਾਸ਼ ਰੂਪ ਪਰਮਾਤਮਾ ਦੇ ਪ੍ਰਕਾਸ਼ ਦਾ ਹੀ ਅੰਗ ਬਣ ਜਾਂਦੀ ਹੈ, ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦੀ ਹੈ। ਐਨ ਉਸੇ ਤਰ੍ਹਾਂ ਜਿਵੇਂ ਪਾਣੀ ਦੀ ਕੋਈ ਬੂੰਦ ਵਿਸ਼ਾਲ ਸਾਗਰ ਵਿੱਚ ਸ਼ਾਮਲ ਹੋ ਕੇ ਸਾਗਰ ਦਾ ਹੀ ਭਾਗ ਬਣ ਜਾਂਦੀ ਹੈ। ਜਿਵੇਂ ਸਾਗਰ ਬੂੰਦ ਦੇ ਓਤ ਪੋਤ ਹੁੰਦਾ ਹੋਇਆ ਇਸ ਨੂੰ ਆਪਣੇ ਆਪ ਵਿੱਚ ਜਜ਼ਬ ਕਰ ਲੈਂਦਾ ਹੈ, ਇਸੇ ਤਰ੍ਹਾਂ ਪ੍ਰਕਾਸ਼ ਰੂਪ ਪਰਮਾਤਮਾ ਇਸ ਨੂੰ ਵੀ ਅਪਣੇ ਵਿਸ਼ਾਲ ਪ੍ਰਕਾਸ਼ ਵਿੱਚ ਸਮਾ ਲੈਂਦਾ ਹੈ। ਇਸ ਦਾ ਆਪਣਾ ਨਿਜਤਵ, ਇਸਦਾ ਆਪਣਾ ਵੱਖਰਾ ਵਿਅਕਤਤਵ ਤੇ ਨਿਆਰਾਪਣ ਅਲੋਪ ਹੋ ਜਾਂਦਾ ਹੈ। ਇਸ ਮੇਲ ਮਿਲਾਪ ਦਾ ਦੂਸਰਾ ਰੂਪ ਇਹ ਵੀ ਹੋ ਸਕਦਾ ਹੈ ਕਿ ਪਰਮਾਤਮਾ ਅਪਣੇ ਆਪ ਕਿਸੇ ਮਨੁੱਖੀ ਆਤਮਾ ਨੂੰ ਅਪਣੀ ਮਰਜ਼ੀ ਨਾਲ, ਅਪਣੇ ਵੱਲ ਖਿੱਚ ਲੈਂਦਾ ਹੈ, ਬਾਹੋਂ ਫੜਕੇ, ਉਸ ਦੇ ਦੁਆਲੇ ਪਸਰੇ ਹਨੇਰੇ ਵਿੱਚੋਂ ਕੱਢ ਕੇ ਅਪਣੇ ਨਾਲ ਜੋੜ ਲੈਂਦਾ ਹੈ। ਦੋਹਾਂ ਹਾਲਤਾਂ ਵਿੱਚ, ਇਸ ਮੇਲ ਮਿਲਾਪ ਦਾ ਮੂਲ ਆਧਾਰ ਪਰਮਾਤਮਾ ਦੀ ਅਪਣੀ ਮਰਜ਼ੀ ਤੇ ਉਸ ਦੀ ਨਦਰ, ਮਿਹਰ ਜਾਂ ਬਖ਼ਸ਼ਿਸ਼ ਹੈ।

ਇਸ ਲਈ ਮਨੁੱਖ ਦੀ ਅਪਣੀ ਮਰਜ਼ੀ, ਮਿਹਨਤ ਜਾਂ ਕੋਸ਼ਿਸ਼ ਕੁਝ ਨਹੀਂ ਵਟਾਂਦੀ। ਇਸ ਸੰਬੰਧ ਵਿੱਚ ਗੁਰੂ ਅੰਗਦ ਦੇਵ ਦਾ ਵਾਰ ਆਸਾ ਵਿੱਚ ਫੁਰਮਾਨ ਬੜਾ ਸਪਸ਼ਟ ਹੈ:

*ਏਹ ਕਨੇਹੀ ਦਾਤਿ ਆਪਸ ਤੇ ਜੋ ਪਾਈਐ॥*
*ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥* (ਪੰਨਾ ੪੭੪)

ਜਦ ਮਨੁੱਖ ਦੀ ਆਤਮਾ, ਪਰਮਾਤਮਾ ਦੀ ਹਸਤੀ ਨਾਲ ਮਿਲ ਜਾਂਦੀ ਹੈ, ਤਾਂ ਸਭ ਤੋਂ ਪਹਿਲਾ ਤੇ ਸਭ ਤੋਂ ਮਹਤਵਪੂਰਨ ਪ੍ਰਭਾਵ ਇਹ ਹੁੰਦਾ ਹੈ ਕਿ ਮਨੁਖ ਦੀਆਂ ਸਾਰੀਆਂ ਉਹ ਰੁਚੀਆਂ ਤੇ ਸਮਰੱਥਾਵਾਂ, ਜੋ ਮਨੁੱਖ ਦੀ ਹਸਤੀ ਦੀਆਂ ਲਖਾਇਕ ਹਨ ਤੇ ਜਿਨ੍ਹਾਂ ਨੇ ਮਨੁੱਖ ਨੂੰ ਦੂਸਰਿਆਂ ਨਾਲੋਂ ਨਿਖੇੜਿਆ ਹੋਇਆ ਹੈ, ਅਪਣੇ ਆਪ ਅਲੋਪ ਹੋ ਜਾਂਦੀਆਂ ਹਨ।

*ਆਤਮ ਪਰਾਤਮ ਏਕੋ ਕਰੈ॥*
*ਅੰਤਰ ਕੀ ਦੁਬਿਧਾ ਅੰਤਰਿ ਮਰੈ॥* (ਪੰਨਾ ੬੬੧)

ਅੰਤਰ ਦੀ ਦੁਬਿਧਾ ਯਾਨੀ ਮਨੁੱਖ ਦਾ ਇੱਕ ਵੱਖਰੀ ਹਸਤੀ ਹੋਣ ਦਾ ਤਸੱਵਰ ਟੁੱਟ ਜਾਂਦਾ ਹੈ। ਇਹ ਤਸੱਵਰ ਹੀ ਹਉਮੈਂ ਦੀ ਜੜ੍ਹ ਹੈ। ਇਸ ਵਿੱਚ ਸ਼ੱਕ ਨਹੀਂ ਕਿ ਇਹ ਹਉਮੈਂ ਹੀ ਅਪਣੇ ਆਪ ਵਿੱਚ ਜੀਵਨ ਰਾਹ ਹੈ, ਜਿਸ ਨੂੰ ਅੱਜ ਡਾਰਵਿਨ ਵਰਗੇ ਵਿਗਿਆਨੀਆਂ ਨੇ ਜੀਵਨ ਘੋਲ (Struggle for existence) ਕਿਹਾ ਹੈ। ਗੁਰੂ ਨਾਨਕ ਦੇਵ ਜੀ ਸਿਧ ਗੋਸ਼ਟਿ ਵਿੱਚ ਫੁਰਮਾਉਂਦੇ ਹਨ:

*ਹਉਮੈਂ ਵਿਚਿ ਜਗੁ ਉਪਜੈ ਪੁਰਖਾ* (ਪੰਨਾ ੯੪੬)

ਪਰ ਇਸ ਦੇ ਨਾਲ ਹੀ ਇਹ ਚਿਤਾਵਨੀ ਵੀ ਦਿੰਦੇ ਹਨ

*ਨਾਮਿ ਵਿਸਰਿਐ ਦੁਖ ਪਾਈ॥* (ਪੰਨਾ ੯੪੬)

ਜੀਵਨ ਘੋਲ ਦਾ ਸਿਧਾਂਤ, ਪ੍ਰਾਣੀ ਜਗਤ ਦੇ ਸੰਬੰਧ ਵਿੱਚ ਤਾਂ ਕਿਸੇ ਹੱਦ ਤੱਕ ਸਮਝਿਆ ਜਾ ਸਕਦਾ ਹੈ ਕਿਉਂਕਿ ਸਾਰੇ ਪ੍ਰਾਣੀ, ਇੱਕ ਦੂਸਰੇ ਨੂੰ ਪਛਾੜ ਕੇ, ਮਾਰ ਕੇ ਤੇ ਅਖੀਰ ਖਾ ਕੇ ਜੀਵਨ ਨਿਰਬਾਹ ਕਰਦੇ ਹਨ। ਦੂਸਰਿਆਂ ਨੂੰ ਅਪਣਾ ਖਾਜ ਬਣਾਦੇ, ਤੇ ਆਪ ਦੂਸਰਿਆਂ ਦਾ ਖਾਜ ਬਣਦੇ ਹਨ। ਇਸ ਤਰ੍ਹਾਂ ਧਰਤੀ ਉਤੇ ਇੱਕ ਪ੍ਰਕਾਰ ਦਾ ਸੰਤੁਲਣ ਬਣਿਆ ਰਹਿੰਦਾ ਹੈ। ਇਹ ਸੰਤੁਲਣ ਹੀ ਆਪਣੇ ਆਪ ਵਿੱਚ ਪਰਮਾਤਮਾ ਦੇ ਹੁਕਮ, ਸਹਿਜ ਜਾਂ ਨਾਮ ਦਾ ਰੂਪ ਕਿਹਾ ਜਾ ਸਕਦਾ ਹੈ ਜਿਸ ਦੀ ਤਾਮੀਲ, ਇਹ ਜੀਵ ਅਪਣੀ ਇਸ ਰੁਚੀ ਦੁਆਰਾ ਅਪਣੇ ਆਪ ਕਰੀ ਜਾਂਦੇ ਹਨ। ਪਰ ਮਨੁੱਖ ਭਾਵੇਂ ਇੱਕ ਪ੍ਰਾਣੀ ਹੈ, ਪਰ ਉਹ ਅਪਣੀ ਮਰਜ਼ੀ ਨਾਲ ਇਸ ਸੰਤੁਲਣ ਨੂੰ ਤੋੜਦਾ, ਮਰੋੜਦਾ ਤੇ ਇਸ ਵਿੱਚ ਕਈ ਪ੍ਰਕਾਰ ਦੇ ਉਪੱਦ੍ਰ (Imbalances) ਖੜੇ ਕਰਦਾ ਰਹਿੰਦਾ ਹੈ। ਜਿਥੇ ਪ੍ਰਾਣੀ ਜਗਤ ਵਿੱਚ ਦੁੱਖ ਤੇ ਸੁੱਖ ਦੀ ਕੋਈ ਪਛਾਣ ਨਹੀਂ, ਸਿਰਫ਼ ਜਿਉਣਾ ਤੇ ਮਰਨ ਤੋਂ ਬਚਣਾ ਹੀ ਜੀਵਨ ਉਦੇਸ਼ ਹੁੰਦਾ ਹੈ, ਉਥੇ ਮਨੁੱਖ ਦਾ ਸਾਰਾ ਜੀਵਨ ਦੁੱਖ ਤੇ ਸੁੱਖ ਦੇ ਗੋਰਖ ਧੰਦੇ ਵਿੱਚ ਉਲਝਿਆ ਰਹਿੰਦਾ ਹੈ। ਉਹ ਸਾਰੀਆਂ ਸਰੀਰਕ ਤੇ ਮਾਨਸਿਕ ਰੁਚੀਆਂ ਤੇ ਸਮੱਰਥਾਵਾਂ ਨੂੰ ਵੱਧ ਤੋਂ ਵੱਧ ਸੁੱਖ ਹਾਸਲ ਕਰਨ, ਐਸ਼ ਕਰਨ ਤੇ ਜੀਵਨ ਦੌੜ ਵਿੱਚ ਦੂਸਰਿਆਂ ਨੂੰ ਨੀਚਾ ਦਿਖਾਣ, ਉਨ੍ਹਾਂ ਤੋਂ ਅੱਗੇ ਲੰਘਣ ਤੇ ਅਪਣਾ ਨਵੇਕਲਾ ਨਿਜੱਤਵ ਉਸਾਰਨ, ਉਸ ਨੂੰ ਸੰਭਾਲਣ, ਇੱਕਠਾ ਕਰਨ ਤੇ ਦੂਸਰਿਆਂ ਉੱਤੇ ਥੋਪ ਕੇ ਉਨ੍ਹਾਂ ਨੂੰ ਅਪਣੀ ਮਰਜ਼ੀ ਤੇ ਇੱਛਾ ਅਨੁਸਾਰ ਵਰਤਣ ਦੇ ਉਪ੍ਰਾਲੇ ਵਿੱਚ ਲੱਗਾ ਰਹਿੰਦਾ ਹੈ। ਇਸ ਤਰ੍ਹਾਂ ਹਰ ਮਨੁੱਖ ਅਪਣੇ ਆਲੇ ਦੁਆਲੇ ਅਪਣਾ ਨਵੇਕਲਾ ਮਾਇਆ ਜਾਲ ਤਨਦਾ ਹੋਇਆ, ਅਪਣੀ ਵੱਖਰੀ ਤੇ ਨਵੇਕਲੀ ਦੁਨੀਆ ਉਸਾਰਦਾ ਹੈ। ਇਹ ਵਖਰਾ ਤਾਨਾ ਬਾਨਾ ਹੀ ਹੈ, ਉਸ ਦੀ ਦੁਬਿਧਾ, ਉਸ ਦਾ ਜੀਵਨ ਪ੍ਰਤੀ ਰਵਈਆ ਹੈ, ਜਿਸ ਨੂੰ ਗੁਰਬਾਣੀ ਵਿੱਚ ਹਉਮੈਂ ਕਿਹਾ ਹੈ।

ਆਤਮਾ ਦਾ ਪਰਮਾਤਮਾ ਨਾਲ ਮੇਲ, ਯਾਨੀ ਮਨੁੱਖ ਦਾ ਪਰਮਾਤਮਾ ਨਾਲ ਸਿਧਾ ਤੇ ਪਹਿਲੇ ਹੱਥਾ ਮੇਲ, ਮਨੁੱਖ ਵਿਚੋਂ ਦੁਤੀਆ ਭਾਵ ਦੀ ਰੁਚੀ ਨੂੰ ਖਤਮ ਕਰ ਦਿੰਦਾ ਹੈ। ਉਸ ਨੂੰ ਨਾਮ ਨਾਲ ਜੋੜ ਦਿੰਦਾ ਹੈ। ਯਾਨੀ ਉਹ ਸਪਸ਼ਟ ਰੂਪ ਵਿੱਚ ਸਮਝ ਲੈਂਦਾ ਹੈ ਕਿ ਉਹ

ਨਾਮ ਦੀ ਸਮੁੱਚਤਾ ਦਾ ਹੀ ਇੱਕ ਨਿਗੂਨਾ ਜਿਹਾ ਭਾਗ ਹੈ। ਉਹ ਸਾਰੀ ਸ੍ਰਿਸ਼ਟੀ ਨੂੰ ਇੱਕ ਸੰਗਠਿਤ ਰੂਪ ਵਿੱਚ ਚਲਾਣ ਵਾਲੇ ਪਰਮਾਤਮਾ ਦੀ ਆਗਿਆ ਵਿੱਚ, ਸਾਰੀ ਸ੍ਰਿਸ਼ਟੀ ਦੇ ਨਾਲ, ਇੱਕ ਬਰਾਬਰੀ ਉੱਤੇ ਵਿਚਰ ਰਿਹਾ ਹੈ। ਦੂਸਰਿਆਂ ਨੂੰ ਪਛਾੜ ਕੇ ਨੀਚਾ ਦਿਖਾਨ ਦੀ ਬਜਾਏ ਉਸ ਵਿੱਚ ਦੂਸਰਿਆਂ ਨਾਲ ਬਰਾਬਰੀ, ਇੱਕ ਮੁੱਠਤਾ ਤੇ ਅਨੇਕਤਾ ਵਿੱਚ ਏਕਤਾ ਦਾ ਅਹਿਸਾਸ ਪੱਕੇ ਤੌਰ ਉੱਤੇ ਬੈਠ ਜਾਂਦਾ ਹੈ। ਮਨ ਵਿੱਚੋਂ ਹਰ ਪ੍ਰਕਾਰ ਦੀ ਊਚ ਨੀਚ ਤੇ ਅਹਿਸਾਸੇ ਬਰਤਰੀ ਜਾਂ ਕਮਤਰੀ ਖਤਮ ਹੋ ਜਾਂਦਾ ਹੈ। ਆਤਮਾ ਮਾਨੋ ਧੋਤੀ ਜਾਂਦੀ ਹੈ, ਤੇ ਮਨ ਨਿਰਮਲ ਹੋ ਜਾਂਦਾ ਹੈ। ਹਉਮੈ ਜੋ ਅਪਣੇ ਆਪ ਵਿੱਚ ਇਕ ਮੈਲ ਹੈ, ਇੱਕ ਭੁਲੇਖਾ ਹੈ, ਇਕ ਹਨੇਰਾ ਹੈ, ਖਤਮ ਹੋ ਜਾਂਦੀ ਹੈ ਤੇ ਆਤਮਾ ਰੋਸ਼ਨਾਈ ਜਾਂਦੀ ਹੈ। ਇਸ ਨੂੰ ਭਗਤ ਕਬੀਰ ਨੇ ਇੱਕ ਦੂਸਰੇ ਰੂਪ ਵਿੱਚ ਬਿਆਨਿਆ ਹੈ

*ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥* (ਪੰਨਾ ੧੩੬੭)

ਸਵੱਛ ਹੋਈ ਆਤਮਾ, ਜਿਸ ਵਿੱਚ ਹਉਮੈਂ ਦੀ ਮੈਲ ਨਹੀਂ, ਪਰਮਾਤਮਾ ਦਾ ਨਿਵਾਸ ਸਥਾਨ ਬਣ ਜਾਂਦੀ ਹੈ ਤੇ ਮਨੁੱਖ ਪੂਰਣਤਾ ਨੂੰ ਅਪੜਦਾ ਹੈ।

ਹਰ ਪ੍ਰਕਾਰ ਦੇ ਵਿਤਕਰੇ ਤੇ ਫਰਕ ਖਤਮ ਹੋਣ ਨਾਲ, ਮਨੁੱਖ ਦੁਆਲੇ ਸਾਂਵਾਂ ਤੇ ਸੰਤੁਲਤ ਮਨੁੱਖੀ ਵਾਤਾਵਰਨ ਸਥਾਪਤ ਹੋ ਜਾਂਦਾ ਹੈ, ਜਿਸ ਵਿੱਚ ਨਾ ਕੋਈ ਮਜ਼ਹਬੀ ਆੜੇ ਪਾੜੇ ਹਨ, ਨਾ ਕੋਈ ਅਮੀਰੀ ਗਰੀਬੀ ਦਾ ਫ਼ਰਕ, ਨਾ ਕੋਈ ਦੂਸਰਿਆਂ ਤੋਂ ਅੱਗੇ ਲੰਘਣ ਦੀ ਭਾਜੜ, ਨਾ ਕੋਈ ਗਰਬ ਤੇ ਨਾ ਕੋਈ ਗੁਮਾਨ, ਨਾ ਕੋਈ ਲੁੱਟ ਖਸੁਟ ਤੇ ਨਾ ਕੋਈ ਆਪਸੀ ਝਗੜੇ। ਸਾਰੇ ਹੀ ਹਮ ਸ਼ਹਿਰੀ ਤੇ ਮੀਤ ਬਣ ਕੇ, ਬੇਗਮਪੁਰੇ ਦੇ ਸ਼ਹਿਰੀ ਬਣ ਜਾਂਦੇ ਹਨ, ਜਿਥੇ ਕਿਸੇ ਕਿਸਮ ਦਾ ਫਿਕਰ ਨਹੀਂ, ਦੁੱਖ ਨਹੀਂ, ਡਰ ਨਹੀਂ, ਅੰਦੋਹ ਨਹੀਂ, ਕਲੇਸ਼ ਨਹੀਂ, ਖੁਸ਼ੀ ਹੀ ਖੁਸ਼ੀ ਹੈ। ਇਹ ਸਦੀਵੀਂ ਖੁਸ਼ੀ ਹੀ ਹੈ ਜੀਵਨ ਮੁਕਤੀ ਤੇ ਇਹ ਹੀ ਹੈ ਅਸਲ ਧਰਮ। ਪਰਮਾਤਮਾ ਨਾਲ ਮੇਲ, ਯਾਨੀ ਆਤਮਿਕ ਅਨੁਭਵ ਹੀ ਹੈ ਧਰਮ ਦਾ ਰਾਹ। ਧਰਮ ਦਾ ਅਸਲ ਮੰਤਵ ਹੈ, ਪਰਮਾਤਮਾ ਨਾਲ ਮੇਲ।

*ਨਾਨਕ ਆਖੈ ਰਾਹੁ ਏਹੁ, ਹੋਰ ਗਲਾਂ ਸੈਤਾਨ ॥* (ਪੰਨਾ ੨੪੫)

ਦੂਸਰੇ ਧਰਮਾਂ ਨੇ ਜ਼ਿੰਦਗੀ ਵਿੱਚ ਵਾਪਰਦੇ ਦੁੱਖ ਸੰਤਾਪ, ਚਿੰਤਾਵਾਂ ਤੇ ਫ਼ਿਕਰਾਂ ਤੋਂ ਰਾਹਤ ਹਾਸਲ ਕਰਨ ਲਈ ਮੁਕਤੀ ਦਾ ਕੋਈ ਸੰਕਲਪ ਮਨ ਵਿੱਚ ਧਾਰ ਕੇ ਉਸ ਨੂੰ ਅਪਣੇ ਅਕੀਦੇ ਜਾਂ ਵਿਸ਼ਵਾਸ ਦਾ ਨਿਸ਼ਾਨਾ ਬਣਾਇਆ ਹੋਇਆ ਸੀ। ਮੁਕਤੀ ਦਾ ਉਨ੍ਹਾਂ ਦਾ ਤਸੱਵਰ, ਖਾਸ ਕਰਕੇ ਮਰਨ ਉਪ੍ਰੰਤ ਮੁਕਤੀ ਤੇ ਦੁਨਿਆਵੀ ਦੁਖਾਂ ਤੋਂ ਛੁਟਕਾਰਾ ਸੀ। ਇਸ ਨਿਸ਼ਾਨੇ ਨੂੰ ਹਾਸਲ ਕਰਨ ਲਈ ਉਨ੍ਹਾਂ ਨੇ ਕਈ ਪ੍ਰਕਾਰ ਦੀਆਂ ਦਿਮਾਗੀ ਗਿਣਤੀਆਂ ਤੇ ਮਿਣਤੀਆਂ, ਜਿਨ੍ਹਾਂ ਨੂੰ ਵਿਚਾਰ ਤੇ ਫ਼ਿਲਾਸਫੀਆਂ ਕਿਹਾ ਜਾਂਦਾ ਹੈ, ਰਾਹੀਂ, ਕਰਮ ਕਾਂਡੀ ਹੀਲਿਆਂ ਤੇ ਵਸੀਲਿਆਂ ਦੇ ਜਾਲ ਦੁਆਰਾ ਪ੍ਰਾਪਤ ਕਰਨਾ ਹੀ ਧਰਮ ਦਾ ਰਾਹ ਬਣਾਇਆ ਹੋਇਆ ਸੀ। ਇਹ ਨਿਸ਼ਾਨਾ ਅਪਣੇ ਆਪ ਵਿੱਚ ਵਿਅਕਤੀਗਤ ਪ੍ਰਾਪਤੀ ਤੇ ਵਿਅਕਤੀਗਤ ਮਿਹਨਤ ਉਤੇ ਆਧਾਰਤ ਹੁੰਦਾ ਸੀ। ਇਸ ਲਈ ਇਸ ਵਿੱਚ ਨਿਖੇੜਾ ਤਮਿਕ ਵਿਧੀ ਤੇ ਹਉਮੈਂ ਜ਼ਿਆਦਾ ਪ੍ਰਧਾਨ ਹੁੰਦੀ ਸੀ। ਧਰਮ ਇਕ ਵਿਅਕਤੀਗਤ ਲਕਸ਼ ਬਣਕੇ ਰਹਿ ਜਾਂਦਾ ਸੀ ਜਿਸ

ਵਿੱਚ ਵਿਅਕਤੀਗਤ ਵਿਸ਼ਵਾਸ ਹੀ ਧਰਮ ਦਾ ਰਾਹ ਸੀ। ਇਸ ਵਿਸ਼ਵਾਸ਼ ਦੇ ਰਾਹ ਉਤੇ ਕੋਈ ਵਿਅਕਤੀ ਜਿਸ ਮੰਜ਼ਲ ਉਤੇ ਪਹੁੰਚ ਚੁੱਕਾ ਹੈ, ਉਹੀ ਉਸ ਦੀ ਨਿੱਜੀ ਪ੍ਰਾਪਤੀ ਮੰਨੀ ਜਾਂਦੀ ਸੀ। ਇਸ ਵਿੱਚ 'ਸਰਬੱਤ ਦੇ ਭਲੇ' ਤੇ 'ਜਗਤ ਜਲੰਦਾ ਰਖ ਲੈ' ਦੇ ਸੰਕਲਪ ਦੀ ਕੋਈ ਗੁੰਜਾਇਸ਼ ਨਹੀਂ ਸੀ। ਹਾਂ, ਹਮ ਖ਼ਿਆਲ ਲੋਕਾਂ ਦਾ ਇੱਕ ਫ਼ਿਰਕੇ ਦੇ ਰੂਪ ਵਿੱਚ ਇਕੱਠ, ਜੋ ਖ਼ਾਸ ਤੌਰ ਉੱਤੇ ਦੂਸਰੇ ਧਾਰਮਿਕ ਰਾਹਾਂ ਨੂੰ ਨੀਚਾ ਦਿਖਾਣ ਤੇ ਉਨ੍ਹਾਂ ਨੂੰ ਜਿੱਤਣ ਤੇ ਕਿਸੇ ਨਾ ਕਿਸੇ ਢੰਗ ਨਾਲ ਅਪਣੇ ਹਮ ਖ਼ਿਆਲ ਬਣਾਨ ਦੇ ਉਦੇਸ਼ ਨਾਲ ਇਕੱਠੇ ਹੁੰਦੇ ਸਨ, ਕਦੀ ਵੀ ਸਾਰੇ ਲੋਕਾਂ ਨੂੰ ਇਕ ਪੱਧਰ ਉੱਤੇ ਲਿਆ ਕੇ ਉਨ੍ਹਾਂ ਦੇ ਉਧਾਰ ਦਾ ਕਦੀ ਵੀ ਨਹੀਂ ਸਨ ਸੋਚਦੇ। ਧਾਰਮਿਕ ਸ੍ਰੇਸ਼ਠਤਾ ਨੂੰ ਸਥਾਪਤ ਕਰਨ ਦੇ ਉਦੇਸ਼ ਨਾਲ ਫ਼ਿਰਕੂ ਲੜਾਈਆਂ ਜਾਂ ਝਗੜੇ ਤਾਂ ਵੱਧ ਜਾਂਦੇ ਹਨ। ਵਿਅਕਤੀਗਤ ਤੇ ਧਾਰਮਿਕ ਨਾ ਬਰਾਬਰੀ ਜੋ ਧਾਰਮਿਕ ਹਉਮੈਂ ਉਤੇ ਆਧਾਰਤ ਹੁੰਦੀ ਸੀ ਜ਼ਿਆਦਾ ਪ੍ਰਧਾਨ ਹੋ ਜਾਂਦੀ ਸੀ। ਵਿਅਕਤੀਗਤ ਸੋਚ ਹਮੇਸ਼ਾ ਹੀ ਵਿਅਕਤੀ ਸ੍ਰੇਸ਼ਠਤਾ ਤੇ ਵਿਅਕਤੀਗਤ ਫ਼ਾਇਦੇ ਵੱਲ ਜਾਂਦੀ ਹੈ। ਇਸ ਲਈ ਇਸ ਤਰ੍ਹਾਂ ਦੀ ਸੋਚ ਸ਼ੈਤਾਨੀ ਰਾਹ ਬਣ ਕੇ ਰਹਿ ਜਾਂਦੀ ਹੈ। ਇਨ੍ਹਾਂ ਬਾਰੇ ਭਾਈ ਗੁਰਦਾਸ ਦਾ ਕਥਿਨ ਹੈ:

*ਸਚੁ ਕਿਨਾਰੇ ਰਹਿ ਗਿਆ, ਖਹਿ ਮਰਦੇ ਬਾਹਮਣ ਮੌਲਾਣੇ।* (੨੧/੧)

ਸਿੱਖੀ ਵਿੱਚ ਧਰਮ ਦਾ ਨਿਸ਼ਾਨਾ ਮਨੁੱਖ ਦੁਆਰਾ ਮਨੋਕਲਪਤ ਕੋਈ ਧਾਰਨਾ ਨਹੀਂ ਅਤੇ ਨਾ ਹੀ ਕੋਈ ਮਨਘੜਤ ਜੁਗਤ। ਇਹ ਆਤਮਿਕ ਅਨੁਭਵ ਹੈ। ਆਪ ਪਰਮਾਤਮਾ ਦੀ ਰੂਹ ਵਿਚ ਜਜ਼ਬ ਹੋਣ ਦਾ ਨਿੱਜੀ ਤਜਰਬਾ ਹੈ, ਜੋ ਆਤਮਾ ਤੇ ਪਰਮਾਤਮਾ ਦਾ ਸਿਧਾ ਸੰਜੋਗ ਹੈ। ਜਿਸ ਲਈ ਜੇਕਰ ਕੋਈ ਰਾਹ ਹੈ, ਕੋਈ ਵਸੀਲਾ ਹੈ ਤਾਂ ਉਹ ਹੈ ਪਰਮਾਤਮਾ ਦੀ ਅਪਣੀ ਮਰਜ਼ੀ, ਉਸ ਦੀ ਮਿਹਰ, ਉਸ ਦੀ ਨਦਰ ਤੇ ਬਖਸ਼ਿਸ਼, ਜੋ ਕਿਸੇ ਉਤੇ ਵੀ ਹੋ ਸਕਦੀ ਹੈ, ਗਨਿਕਾ ਵਰਗੀ ਉਤੇ ਵੀ ਹੋ ਸਕਦੀ ਹੈ, ਅਜਾਮਲ ਵਰਗੇ ਪਾਪੀ ਉਤੇ ਵੀ ਹੋ ਸਕਦੀ ਹੈ, ਕਬੀਰ ਉਤੇ ਵੀ ਹੋ ਸਕਦੀ ਹੈ, ਨਾਮਦੇਵ, ਰਵਿਦਾਸ ਜਾਂ ਫਰੀਦ ਉਤੇ ਵੀ ਹੋ ਸਕਦੀ ਹੈ। ਇਹ ਮਿਹਰ ਦੀ ਨਦਰ ਕੋਈ ਪ੍ਰਾਪਤੀ ਨਹੀਂ, ਇਸ ਲਈ ਇਸ ਦਾ ਕੋਈ ਨਿਸ਼ਚਿਤ ਮਾਰਗ ਨਹੀਂ ਮਿਥਿਆ ਜਾ ਸਕਦਾ। ਗੁਰੂ ਨਾਨਕ ਦੇਵ ਮਨਘੜਤ ਜੁਗਤੀਆਂ ਨੂੰ, ਪਰਮਾਤਮਾ ਦਾ ਅਪਣਾ ਰਾਹ ਨਾ ਹੋਣ ਕਰਕੇ ਸ਼ੈਤਾਨੀ ਮਨ ਦੀ ਕਾਢ ਆਖਦੇ ਹਨ :

*ਨਾਨਕ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥* (ਪੰਨਾ ੧੨੪੫)

ਇਹ ਆਤਮਿਕ ਅਨੁਭਵ ਇਕ ਐਸਾ ਰਹੱਸ ਹੈ ਜਿਸ ਨੂੰ ਮਨੁੱਖ ਨੇ ਮਾਣਿਆ ਤਾਂ ਜ਼ਰੂਰ ਹੈ, ਪਰ ਬਿਆਨ ਨਹੀਂ ਕਰ ਸਕਦਾ। ਕਾਰਣ? ਆਤਮਾ ਤੇ ਪਰਮਾਤਮਾ ਦੇ ਮੇਲ ਨੂੰ ਅਸੀ ਦੋ ਸਰੀਰਾਂ ਦੇ ਮੇਲ ਵਾਂਗ ਤਸੱਵਰ ਨਹੀਂ ਕਰ ਸਕਦੇ, ਕਿਉਂਕਿ ਇਹ ਦੋਵੇਂ ਹੀ ਸਰੀਰਕ ਹਸਤੀਆਂ ਨਹੀਂ। ਆਤਮਾ ਸਰੀਰਕ ਸਮਰੱਥਾਵਾਂ, ਅੱਖਾਂ, ਕੰਨ, ਨੱਕ, ਹੱਥ (ਸਪਰਸ) ਜੀਭ, ਬੁਧੀ, ਸੋਚ, ਸੁਰਤ ਤੇ ਵਿਵੇਕ ਆਦਿ ਸਰੀਰ ਨਾਲ ਸੰਬੰਧਤ ਸਾਰੀਆਂ ਸਥੂਲ ਤੇ ਸੂਖਮ ਸਮਰੱਥਾਵਾਂ ਤੋਂ ਉਪਰ ਉਠ ਕੇ, ਪਰਮ-ਆਤਮਾ ਵਿੱਚ ਸਮਾਂਦੀ ਹੈ। ਯਾ ਇਸ ਤਰ੍ਹਾਂ ਕਹਿ ਲਵੋ ਕਿ ਮਨੁੱਖ ਦੀਆ ਸਾਰੀਆਂ ਸਰੀਰਕ ਸਮਰੱਥਾਵਾਂ ਇਸ ਮਿਲਾਪ ਵਿੱਚ ਪਿੱਛੇ ਰਹਿ ਜਾਂਦੀਆਂ ਹਨ, ਅਥਵਾ ਗੁਆਚ ਜਾਂਦੀਆਂ ਹਨ, ਯਾ ਪਿਘਲ ਜਾਂਦੀਆਂ ਹਨ। ਤਾਂ ਫਿਰ ਇਹ ਸਰੀਰਕ ਸ਼ਕਤੀਆਂ ਤੇ ਸਮਰੱਥਾਵਾਂ, ਉਸ ਦੇ ਮਿਲਾਪ ਨੂੰ ਅੰਕਤ ਕਿਵੇਂ ਕਰ ਸਕਦੀਆਂ ਹਨ, ਕਿਵੇਂ ਦੱਸ ਸਕਦੀਆਂ ਹਨ ਕਿ ਉਨ੍ਹਾਂ ਉਤੇ ਕੀ ਵਾਪਰੀ। ਭਾਈ ਗੁਰਦਾਸ ਦੱਸਦੇ ਹਨ:

*ਦਰਸ਼ਨ ਦੇਖਤ ਹੀ ਸੁਧ ਕੀ ਨ ਸੁਧ ਰਹੀ*
*ਬੁਧ ਕੀ ਨ ਬੁਧ ਰਹੀ ॥* (ਕਬਿਤ ਨੰ: ੨੫)

ਅਸੀ ਆਤਮਾ ਦੀ ਹੋਂਦ ਤੇ ਉਸ ਦੇ ਵਜੂਦ ਨੂੰ ਸਪਸ਼ਟ ਰੂਪ ਵਿੱਚ ਬਿਆਨ ਨਹੀਂ ਕਰ ਸਕਦੇ। ਮੈਂ ਕਈ ਵਿਦਵਾਨਾਂ ਨੂੰ ਇਹ ਕਹਿੰਦੇ ਸੁਣਿਆ ਹੈ, ਉਨ੍ਹਾਂ ਨੇ ਲਿਖਿਆ ਵੀ ਹੈ ਕਿ ਆਤਮਾ ਦਾ ਕੀ ਰੂਪ ਹੈ, ਕੀ ਅਕਾਰ ਹੈ ਤੇ ਇਹ ਸਰੀਰ ਵਿੱਚ ਕਿਸ ਥਾਂ ਮੌਜੂਦ ਹੈ? ਉਹ ਇਸ ਦੀ ਹੋਂਦ ਤੇ ਵਜੂਦ ਨੂੰ ਪ੍ਰਵਾਣ ਨਹੀਂ ਕਰਦੇ। ਇਸ ਸ਼ਬਦ ਨੂੰ ਅਸੀਂ ਅਪਣੀ ਹਸਤੀ ਨਾਲ, ਸਵੈ ਦੇ ਰੂਪ ਵਿੱਚ ਤੇ ਅਪਣੀ ਮਰਜ਼ੀ ਨਾਲ ਭੁਲੇਖਾ ਪਾ ਕੇ (confuse) ਕਰਕੇ ਵਰਤਦੇ ਹਾਂ। ਕਈ ਵਾਰੀ ਇਸ ਨੂੰ ਮਨ ਦੇ ਨਾਲ ਵੀ ਭੁਲੇਖਾ ਪਾ ਕੇ ਵਰਤਦੇ ਹਾਂ-ਜਿਵੇਂ ਅਸੀ ਕਹਿੰਦੇ ਹਾਂ, ਮਨ ਨਹੀਂ ਮੰਨਦਾ, ਮੇਰੀ ਆਤਮਾ ਇਸ ਗੱਲ ਨੂੰ ਨਹੀਂ ਮੰਨਦੀ। ਮੇਰਾ ਕਹਿਣ ਦਾ ਭਾਵ ਹੈ ਕਿ ਇਹ ਲੋਕ ਨਾ ਤਾਂ ਆਤਮਾ ਦਾ ਕੋਈ ਵਜੂਦ ਮੰਨਦੇ ਹਨ ਤੇ ਨਾ ਹੀ ਮਨ ਦਾ। ਫਿਰ ਵੀ ਅਸੀ ਇਨ੍ਹਾਂ ਦੀ ਹੋਂਦ ਨੂੰ ਪ੍ਰਵਾਣ ਕਰਦੇ ਹਾਂ। ਕਈ ਵਾਰੀ ਇਹ ਇਨ੍ਹਾਂ ਦੋਹਾਂ ਨੂੰ ਜ਼ਮੀਰ (conscience) ਆਖ ਕੇ ਵਰਤਦੇ ਹਨ। ਇਸੇ ਲਈ ਅੱਜ ਦਾ ਵਿਗਿਆਨੀ ਨਾ ਮਨ ਦੀ ਹੋਂਦ ਨੂੰ ਸਵੀਕਾਰ ਕਰਦਾ ਹੈ ਨਾ ਆਤਮਾ ਦੀ ਹੋਂਦ ਨੂੰ ਆਤਮਾ ਬਾਰੇ ਵਿਆਖਿਆਨ ਅੱਜ ਦੇ ਵਿਗਿਆਨੀ ਤੇ ਚਿੰਤਕ ਦੀ ਪਹੁੰਚ ਤੋਂ ਬਾਹਰ ਹੈ। ਇਸੇ ਤਰ੍ਹਾਂ ਉਹ ਪਰਮਾਤਮਾ ਦੀ ਹਸਤੀ ਤੋਂ ਵੀ ਮੁਨਕਰ ਹੈ। ਐਸੀ ਹਾਲਤ ਵਿੱਚ ਆਤਮਿਕ ਅਨੁਭਵ ਦਾ ਤਾਂ ਉਹ ਤਸਵੱਰ ਵੀ ਨਹੀਂ ਕਰ ਸਕਦਾ।

ਅਸਲ ਵਿੱਚ ਸਾਡੀ ਸੋਚ ਤੇ ਵਿਚਾਰ ਦੀ ਪਹੁੰਚ ਤੇ ਇਸੇ ਤਰ੍ਹਾਂ ਸਾਡੀ ਬੋਲੀ ਦੀ ਹੱਦ, ਉਥੋਂ ਤੱਕ ਨਿਸ਼ਚਿਤ ਹੈ ਜਿਥੇ ਤੱਕ ਸਾਡਾ ਤਜਰਬਾ-ਖ਼ਾਸ ਤੌਰ ਉਤੇ ਭੌਤਕੀ ਤਜਰਬਾ ਪਹੁੰਚਦਾ ਹੈ। ਆਈਨ ਸਟਾਈਨ ਦਾ ਕਥਿਨ ਹੈ ਕਿ ਉਹ ਕੇਵਲ ਉਸ ਚੀਜ਼ ਦੀ ਹੋਂਦ ਨੂੰ ਹੀ ਸਵੀਕਾਰ ਕਰਦਾ ਹੈ, ਜਿਸ ਨੂੰ ਉਹ ਮਿਣ, ਤੋਲ, ਜੋਖ ਸਕੇ, ਉਸ ਦੀ ਸਥਿਤੀ ਦੱਸ ਸਕੇ ਜਾਂ ਉਸ ਦੀ ਹੋਂਦ ਨੂੰ ਗਿਣਤੀਆਂ ਮਿਣਤੀਆਂ ਨਾਲ ਸਾਬਤ ਕਰ ਸਕੇ। ਪਰ ਇਸ ਦੇ ਨਾਲ ਹੀ ਇਹ ਵੀ ਆਖਦਾ ਹੈ ਕਿ ਇੰਨੀ ਵਿਸ਼ਾਲ ਸ੍ਰਿਸ਼ਟੀ ਤੇ ਬਹੁਰੰਗੀ ਕੁਦਰਤ ਦੀ ਇਕ ਜੁੜਵੀਂ ਤੇ ਸੰਗਠਿਤ ਸਮੁੱਚਤਾ ਨੂੰ ਅਤੇ ਅਨੇਕਤਾ ਵਿੱਚ ਏਕਤਾ ਨੂੰ ਨਿਯਮ ਅਨੁਸਾਰ ਚਲਦਾ ਰਖਣ ਵਾਲੀ ਸ਼ਕਤੀ ਦੀ ਹੋਂਦ ਬਾਰੇ ਵਿਚਾਰ ਕੇਵਲ ਧਾਰਮਿਕ ਵਿਦਵਾਨਾਂ ਦੇ ਵੱਸ ਦੀ ਗੱਲ ਹੈ। ਅਤੇ ਇਹ ਪਿੜ (sphere) ਹੈ ਉਨ੍ਹਾਂ ਧਾਰਮਿਕ ਚਿੰਤਕਾਂ ਦਾ ਜਿਨ੍ਹਾਂ ਨੇ ਆਤਮਿਕ ਅਨੁਭਵ ਦਾ ਹਿਲੋਰਾ ਮਾਨਿਆ ਹੈ।

ਇਸ ਆਤਮਿਕ ਅਨੁਭਵ ਨੂੰ ਬਿਆਨ ਕਰਨ ਵਾਸਤੇ ਸਾਨੂੰ ਸਭ ਤੋਂ ਵੱਡੀ ਘਾਟ ਸਾਡੀ ਬਿਆਨ ਸ਼ਕਤੀ ਦਿੰਦੀ ਹੈ। ਬਿਆਨ ਸ਼ਕਤੀ ਤਾਂ ਹੈ ਬੋਲੀ-ਜੋ ਸਾਡੇ ਨਿੱਜੀ ਤੇ ਭੌਤਕੀ ਤਜਰਬੇ ਤੋਂ ਪਰੇ ਨਹੀਂ ਜਾਂਦੀ। ਆਤਮਿਕ ਅਨੁਭਵ ਪਰਾ-ਭੌਤਕੀ ਅਨੁਭਵ ਹੈ, ਇਸ ਲਈ ਇਸ ਦੀ ਵਿਆਖਿਆ ਕਰਨੀ ਮੁਸ਼ਕਲ ਹੋ ਜਾਂਦੀ ਹੈ। ਇਸ ਬਾਰੇ ਵਿਚਾਰ ਕਰਨ ਲਈ ਸਾਨੂੰ ਇੱਕ ਪਾਸੇ ਅਪਣੀ ਆਤਮਾ ਤੇ ਦੂਸਰੇ ਪਾਸੇ ਉਸ ਮਹਾਨ ਆਤਮਾ, ਜਿਸ ਨੂੰ ਪਰਮਾਤਮਾ ਆਖਦੇ ਹਾਂ, ਅਤੇ ਇਨ੍ਹਾਂ ਦੋਹਾਂ ਦੇ ਆਪਸੀ ਸੰਬੰਧ ਨੂੰ ਪ੍ਰਵਾਣ ਕਰਨਾ ਪਵੇਗਾ। ਆਤਮਾ ਵਿਚ ਪਰਮਾਤਮਾ ਲਈ ਤੜਪ, ਉਸ ਨਾਲ ਜੁੜਣ ਦੀ ਤਾਂਘ, ਹੋਰ ਉਚੇਰਾ ਤੇ ਫਿਰ ਹੋਰ ਉਚੇਰਾ ਉੱਠਣ ਦੀ ਤਾਂਘ ਦੇ ਰੂਪ ਵਿੱਚ ਹਰ ਵਿਅਕਤੀ ਵਿੱਚ ਮੌਜੂਦ ਹੁੰਦੀ ਹੈ। ਜਿੰਨ੍ਹਾਂ ਵਿਅਕਤੀਆਂ ਨੂੰ ਇਹ ਤਜਰਬਾ ਹੋਇਆ ਹੈ, ਉਨ੍ਹਾਂ ਦੀ ਗਵਾਹੀ ਸਾਡੇ ਸਾਹਮਣੇ ਹੈ, ਭਾਵੇਂ ਇਹ ਤਜਰਬਾ ਪਲਕ ਝਲਕ ਦਾ ਹੀ ਹੋਵੇ। ਗੁਰੂ ਅਰਜਨ ਦੇਵ ਫੁਰਮਾਂਦੇ ਹਨ:

*ਬਿੰਦ ਕੁ ਗਾਲਿ ਸੁਣੀ ਸਚੇ ਤਿਸੁ ਧਣੀ॥*
*ਸੂਖੀ ਹੂ ਸੁਖ ਪਾਇ ਮਾਇ ਨ ਕੀਮ ਗਣੀ॥* (ਪੰਨਾ ੩੯੧)

"ਜਿਨਿ ਚਾਖਿਆ ਤਿਨਿ ਆਇਆ ਸਾਦ" ਅਨੁਸਾਰ ਅਸੀ ਹਮੇਸ਼ਾ ਹੀ ਸਵਾਦ ਮਾਣਨ ਵਾਲੇ ਦੇ ਕਹਿਣ ਨੂੰ ਪ੍ਰਵਾਣ ਕਰਦੇ ਆਏ ਹਾਂ।

ਆਤਮਿਕ ਅਨੁਭਵ ਯਾਨੀ ਆਤਮਾ ਤੇ ਪਰਮਾਤਮਾ ਦਾ ਮੇਲ ਤਸੱਵਰ ਵਿੱਚ ਲਿਆਉਣਾ ਮੁਸ਼ਕਲ ਕਿਉਂ ਪ੍ਰਤੀਤ ਹੁੰਦਾ ਹੈ? ਇਨ੍ਹਾਂ ਵਿਚੋਂ ਇੱਕ ਤਾਂ ਅਨੰਤ ਵਿਸ਼ਾਲ ਹਸਤੀ ਹੈ, ਜਿਸ ਦਾ ਨਾ ਕੋਈ ਰੰਗ ਹੈ, ਨਾ ਰੂਪ, ਨਾ ਕੋਈ ਚਿੰਨ੍ਹ ਹੈ, ਨਾ ਚਕੱਰ, ਨਾ ਕੋਈ ਸ਼ਕਲ ਹੈ, ਨਾ ਮੁਹਾਂਦਰਾ, ਨਾ ਰੇਖ ਹੈ, ਨਾ ਭੇਖ। ਇਸ ਦਾ ਨਾ ਕੋਈ ਆਕਾਰ ਹੈ, ਨਾ ਵਜੂਦ, ਨਾ ਹੀ ਦਿੱਖ ਤੇ ਨਾ ਕੋਈ ਹੱਦ ਬੰਨਾ। ਇਸ ਦਾ ਨਾ ਕੋਈ ਮਾਂ ਬਾਪ ਹੈ ਤੇ ਨਾ ਹੀ ਜਨਮ ਜਾਤ। ਇਹ ਸਾਰੇ ਹੀ ਮਾਪ ਡੰਡ ਦੁਨਿਆਵੀ ਹਸਤੀਆਂ ਦੇ ਹਨ, ਜਿਨ੍ਹਾਂ ਨਾਲ ਆਮ ਦੁਨੀਆਂਦਾਰ ਪ੍ਰਚਿਤ ਹੁੰਦਾ ਹੈ। ਇਹ ਅਜੂਨੀ ਤੇ ਸਵੈ ਪ੍ਰਕਾਸ਼ ਹਸਤੀ, ਅਪਣੇ ਆਪ, ਅਪਣੀ ਮਰਜ਼ੀ ਨਾਲ, ਆਤਮਿਕ ਅਨੁਭਵ ਵਿੱਚ ਪ੍ਰਗਟ ਹੋਈ। ਇਸ ਦੀ ਝਲਕ ਨਾਲ ਮਨੁੱਖ ਦੀ ਆਤਮਾ ਦ੍ਰਵ ਗਈ ਤੇ ਪਿਘਲ ਗਈ। ਜਿਵੇਂ ਕੋਈ ਵੀ ਚੀਜ਼ ਪਿਘਲ ਕੇ ਸਾਫ ਸ਼ੁਧ ਤੇ ਸ੍ਵੱਛ ਹੋ ਜਾਂਦੀ ਹੈ, ਇਸ ਤਰ੍ਹਾਂ ਆਤਮਾ ਵੀ ਇਸ ਦੇ ਪ੍ਰਕਾਸ਼ ਵਿੱਚ ਰੋਸ਼ਨਾਈ ਗਈ। ਇਹ ਪ੍ਰਕਾਸ਼ ਰੂਪ ਹਸਤੀ ਆਤਮਾ ਨੂੰ ਪ੍ਰਕਾਸ਼ਮਾਨ ਕਰਕੇ ਅਲੋਪ ਹੋ ਗਈ। ਕਿਧਰੋਂ ਆਈ ਤੇ ਕਿਧਰ ਗਈ। ਕੁਝ ਪਤਾ ਨਹੀਂ। ਬਿਜਲੀ ਦੀ ਕੂੰਦ ਵਾਂਗ ਥਰਾਂਦੀ ਹੋਈ ਆਈ ਤੇ ਚਕਾਚੂੰਦ ਜਹੀ ਛੱਡ ਕੇ ਚਲੀ ਗਈ। ਕੀ ਇਸੇ ਨੂੰ ਇਸ ਦਾ ਸੈਭੰ, ਅਪਣੇ ਆਪ ਪ੍ਰਗਟ ਹੋਣ ਦਾ ਰੂਪ ਕਹਿ ਸਕਦੇ ਹਾਂ? ਇਸਦਾ ਪ੍ਰਕਾਸ਼ ਰੂਪ ਵਿਚ ਪ੍ਰਗਟ ਹੋਣ ਦਾ ਇਹ ਰੂਪ ਸਮੇਂ, ਸਥਾਨ, ਸਥਿਤੀ ਤੇ ਸਾਧਨਾਂ ਦੀਆ ਬੰਦਸ਼ਾਂ, ਜੋ ਸਰੀਰ ਨਾਲ ਸੰਬੰਧਤ ਬੰਦਸ਼ਾਂ ਹਨ, ਤੋਂ ਉਪਰ ਹੈ। ਇਸ ਕਰਕੇ ਹੀ ਇਹ ਅਗੰਮ ਤੇ ਅਗੋਚਰ ਹੈ, ਅਪਹੁੰਚ ਹੈ, ਬੁਧੀ ਤੇ ਕਿਆਸ ਦੀ ਪਹੁੰਚ ਤੋਂ ਵੀ ਪਰੇ ਹੈ। ਇਸ ਦੀ ਹਸਤੀ ਰੂਪ ਹੋਂਦ ਤਾਂ ਹੈ, ਜੋ ਮਹਿਸੂਸ ਤਾਂ ਹੁੰਦੀ ਹੈ ਪਰ ਇਸਦਾ ਕੋਈ ਸਰੀਰਕ ਰੂਪ ਨਹੀਂ। ਇਸ ਕਰਕੇ ਇਹ ਅਕਾਲ ਮੂਰਤ ਹੈ। ਇਹ ਅਪਣੀ ਮਰਜ਼ੀ ਨਾਲ, ਕਿਰਪਾ ਤੇ ਮਿਹਰ ਦੀ ਨਦਰ ਕਰਕੇ, ਪ੍ਰਸ਼ਾਦ (ਬਖ਼ਸ਼ਿਸ਼) ਰੂਪ ਵਿੱਚ ਤੁਹਾਡੀ ਆਤਮਾ ਵਿੱਚ ਆ ਪ੍ਰਗਟ ਹੋਈ, ਅਪਣੇ ਨਾਲ ਜੋੜਿਆ, ਅਪਣੇ ਵਰਗਾ ਪ੍ਰਕਾਸ਼ ਰੂਪ ਕੀਤਾ ਤੇ ਪਲਕ ਝਲਕ ਵਿੱਚ ਹੀ ਅਲੋਪ ਹੋ ਗਈ।

ਆਤਮਾ ਦੇ ਇਸ ਅਨੁਭਵ ਨੂੰ, ਐਸੀ ਹਸਤੀ ਦੇ ਮੇਲ ਨੂੰ ਕਿਵੇਂ ਅੰਕਤ ਕੀਤਾ ਜਾਵੇ? ਕਿਵੇ ਬਿਆਨਿਆ ਜਾਵੇ?

ਚੂੰਕਿ ਸਾਡੀ ਬੋਲੀ ਦਾ ਘੇਰਾ ਸਾਡੇ ਭੌਤਕੀ ਸੰਪਰਕ ਤਕ ਹੀ ਸੀਮਤ ਹੈ, ਇਸ ਲਈ ਇਸ ਗੈਰ-ਭੌਤਕੀ, ਯਾ ਪਰਾ-ਭੌਤਕੀ ਅਨੁਭਵ ਲਈ ਸ਼ਬਦਾਵਲੀ ਕਿਥੋਂ ਆਵੇ?

ਜੇਕਰ ਇਸ ਨੂੰ ਪ੍ਰਕਾਸ਼ ਕਹੀਏ, ਤਾਂ ਅਸੀਂ ਜਾਣਦੇ ਹਾਂ ਕਿ ਪ੍ਰਕਾਸ਼ ਜਾਂ ਰੋਸ਼ਨੀ ਵੀ ਤਾਂ ਇਕ ਐਸਾ ਭੌਤਕੀ ਲਕਸ਼ ਹੈ ਜਿਸ ਦਾ ਸੰਬੰਧ ਅੱਖਾਂ ਨਾਲ ਹੈ। ਇਸ ਅਦੁਤੀ ਪ੍ਰਕਾਸ਼ ਨੂੰ ਕਿਨ੍ਹਾਂ ਅੱਖਾਂ ਨਾਲ ਦੇਖਿਆ ਜਾਵੇ? ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

*ਨਾਨਕ ਸੇ ਅਖੜੀਆਂ ਬਿਅੰਨਿ ਜਿਨਾ ਡਿਸੰਦੋ ਮਾਪਿਰੀ॥* (ਪੰਨਾ ੧੧੦੦)

ਜੇ ਇਸ ਨੂੰ ਗਿਆਨ ਕਹੀਏ ਤਾਂ ਇਸ ਦਾ ਸੰਬੰਧ ਫਿਰ ਅਕਲ ਤੇ ਸੂਝ ਨਾਲ ਹੁੰਦਾ

ਹੈ, ਸੋਚ ਤੇ ਸੁਰਤ ਨਾਲ ਹੁੰਦਾ ਹੈ। ਜੇ ਵਿਸ਼ਲੇਸ਼ਨ (analysis) ਕਹੀਏ ਤਾਂ ਇਸ ਦਾ ਸੰਬੰਧ ਫਿਰ ਵਿਵੇਕ ਨਾਲ ਹੈ। ਇਹ ਸਾਰੀਆਂ ਸਮਰੱਥਾਵਾਂ ਤੇ ਸ਼ਕਤੀਆਂ ਸਰੀਰਕ ਲਕਸ਼ ਹਨ। ਇਨ੍ਹਾਂ ਦਾ ਸੰਬੰਧ ਸਰੀਰ ਨਾਲ ਹੁੰਦਾ ਹੈ ਤੇ ਆਤਮਾ ਇਨ੍ਹਾਂ ਦੀ ਹੱਦ, ਯਾਨੀ ਪਹੁੰਚ ਨੂੰ ਟੱਪ ਕੇ ਪਰਮ ਜੋਤ ਪਰਮਾਤਮਾ ਨਾਲ ਮਿਲਦੀ ਹੈ। ਮੈਂ ਫਿਰ ਦੁਹਰਾ ਦਿਆਂ ਕਿ ਇਹ ਸਾਰੀਆਂ ਸਰੀਰਕ ਸ਼ਕਤੀਆਂ ਤੇ ਸਮਰੱਥਾਵਾਂ, ਮਨੁੱਖ ਦੀ ਵੱਖਰੀ ਤੇ ਨਵੇਕਲੀ ਹਸਤੀ ਉਸਾਰਨ ਵਿੱਚ ਲਗੀਆਂ ਰਹਿੰਦੀਆਂ ਹਨ, ਹਉਮੈਂ ਦੇ ਅਧੀਨ ਕੰਮ ਕਰਦੀਆਂ ਹਨ। ਜਦ ਆਤਮਾ ਪਰਮਾਤਮਾ ਨਾਲ ਮਿਲਦੀ ਹੈ ਤਾਂ ਇਨ੍ਹਾਂ ਸ਼ਕਤੀਆਂ ਦੀ ਹਸਤੀ ਜਾਂ ਹਉਮੈਂ ਉਸਾਰਨ ਦੀ ਕ੍ਰਿਆ ਵੀ ਅਲੋਪ ਹੋ ਜਾਂਦੀ ਹੈ। ਇਹ ਹੀ ਭਾਵ ਹੈ ਆਤਮ ਪਰਾਤਮ ਏਕੋ ਕਰੈ (ਪੰਨਾ ੨੭੧) ਦਾ।

ਇਹ ਦਸ਼ਾ ਹੈ ਰੂਹ ਦੇ ਖੇੜੇ ਦੀ, ਆਤਮਾ ਦੇ ਵਿਗਾਸ ਦੀ ਅਨੰਤ ਖੁਸ਼ੀ ਦੀ। ਸਦੀਵੀਂ ਅਨੰਦ ਦੀ। ਇਹ ਅਵਸਥਾ ਹੈ ਜਿਥੇ ਹਰ ਪ੍ਰਕਾਰ ਦੇ ਦੁੱਖ ਤੇ ਤਕਲੀਫਾਂ, ਵਿਯੋਗ, ਸਾੜੇ ਤੇ ਪਛਾੜੇ, ਜਿੱਤਾਂ ਤੇ ਪ੍ਰਾਪਤੀਆਂ ਹਸਤੀ ਦੇ ਨਵੇਕਲੇ ਹੋਣ ਨਾਲ ਜੁੜੀਆਂ ਖੁਸ਼ੀਆਂ ਆਸਾਂ ਤੇ ਮਨਸ਼ਾਂ, ਝੋਰੇ ਤੇ ਅਫਸੋਸ, ਗੁੱਸੇ ਤੇ ਗਿਲੇ ਇਕ ਦਮ ਖਤਮ ਹੋ ਜਾਂਦੇ ਹਨ। ਇਹ ਅਵਸਥਾ ਹੈਨਹਿ ਤਿਸ ਹਰਖ ਨਹਿ ਤਿਸ ਸੋਗ, ਸਦਾ ਅਨੰਦ ਤਹ ਨਹੀਂ ਵਿਯੋਗ (ਸੁਖਮਨੀ ਸਾਹਿਬ) ਦੀ। ਇਸ ਅਨੰਤ ਖੁਸ਼ੀ ਨੂੰ ਪ੍ਰਗਟ ਕਿਵੇਂ ਕੀਤਾ ਜਾਵੇ?

ਇਹ ਇੱਕ ਐਸੀ ਹੈਰਾਨ ਕਰਨ ਵਾਲੀ ਖੁਸ਼ੀ ਹੈ ਜੋ ਬਿਆਨ ਤੋਂ ਬਾਹਰ ਹੈ। ਇਸ ਨੂੰ ਵਿਸਮਾਦ ਆਖ ਸਕਦੇ ਹਾਂ ਤੇ ਇਸ ਅਵਸਥਾ ਨੂੰ ਮਨੁੱਖ "ਵਾਹ! ਵਾਹ ਕਮਾਲ, ਕਮਾਲ ਜਾਂ wonderful" ਆਦਿ ਵਿਸਮੇਇਕ ਸ਼ਬਦਾਂ ਨਾਲ ਹੀ ਜ਼ਾਹਿਰ ਕਰ ਸਕਦਾ ਹੈ।

*ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ॥* (ਪੰਨਾ ੫੧੪)
*ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ॥* (ਪੰਨਾ ੭੮੮)
*ਵਾਹੁ ਵਾਹੁ ਤਿਸ਼ ਕਉ ਜਿਸ ਕਾ ਇਹੁ ਜੀਉ॥* (ਪੰਨਾ ੨੨੬)

ਇਸ ਵਿੱਚ ਖਾਸ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਇਹ 'ਵਾਹੁ ਵਾਹੁ' ਵੀ ਪਰਮਾਤਮਾ ਆਪ ਮਨੁੱਖ ਦੇ ਮੂੰਹੋਂ ਅਖਵਾਂਦਾ ਹੈ। ਇਹ ਹੈ ਮਨੁੱਖ ਦੀ ਅਪਣੀ ਹਸਤੀ ਦਾ ਪਰਮਾਤਮਾ ਦੀ ਹਸਤੀ ਵਿਚ ਮੁਕੰਮਲ ਰੂਪ ਵਿੱਚ ਜਜ਼ਬ ਹੋ ਜਾਣ ਦਾ ਪ੍ਰਮਾਣ।

ਇਸ ਅਨੁਭਵ ਪ੍ਰਕਾਸ਼ ਨੂੰ ਪੱਛਮੀ ਧਰਮਾਂ ਵਾਲਿਆਂ, ਖ਼ਾਸ ਕਰਕੇ ਯਹੂਦੀਆਂ ਤੇ ਇਸਲਾਮ ਨੇ ਤਜੱਲੀ ਦਾ ਨਾਮ ਦਿੱਤਾ ਹੈ, ਜਿਸ ਤੋਂ ਸ਼ਬਦ ਜਲਵਾ ਬਣਿਆ ਹੈ। ਕਿਹਾ ਜਾਂਦਾ ਹੈ ਕਿ ਹਜ਼ਰਤ ਮੂਸਾ ਤਜੱਲੀ ਦੇ ਪ੍ਰਕਾਸ਼ ਦੀ ਝਾਲ ਨਾ ਝਲਦੇ ਹੋਏ ਬੇਹੋਸ਼ ਹੋ ਕੇ ਡਿੱਗ ਪਏ ਸਨ। ਬਹੁਤੇ ਸੂਫੀ ਲੋਕ ਭਾਵੇਂ ਇਸ ਨੂੰ ਰੂਹ ਦਾ ਵਜਦ ਵਿੱਚ ਆਉਣਾ ਦੱਸਦੇ ਹਨ ਤੇ ਆਪਣੇ ਆਪ ਨੂੰ ਨਾ ਸੰਭਾਲਦੇ ਹੋਏ ਨੱਚਣ ਲਗਦੇ ਹਨ। ਉਹ ਇਸ ਨੂੰ ਹਾਲ ਪੈਣਾ ਵੀ ਆਖਦੇ ਹਨ ਪਰ ਇਸ ਦਾ ਵਿਸ਼ਲੇਸ਼ਨ ਨਹੀਂ ਕਰਦੇ ਤੇ ਨਾ ਹੀ ਇਸ ਦਾ ਕੋਈ ਵਿਸਥਾਰ ਦਿੰਦੇ ਹਨ। ਉਹ ਇਸ ਬਾਰੇ ਚੁੱਪ ਰਹਿਣ ਨੂੰ ਹੀ ਮਸਲਤ ਸਮਝਦੇ ਹਨ।*

---

* ਭਾਈ ਵੀਰ ਸਿੰਘ ਮਸਤੀ ਦੇ ਇਸ ਆਲਮ ਬਾਰੇ ਕਹਿੰਦੇ ਹਨ : "ਜੋ ਮਸਤੀ ਦਾ ਮਹਿਰਮ ਹੋਵੇ ਉਹ ਮਸਤੀ ਨੂੰ ਜਾਣੇ।"

*ਸਾਈ ਬਣੇ ਮਰਾਤਬ ਵਾਲੇ ਜਿਨ੍ਹਾਂ ਭੇਦ ਛੁਪਾਇਆ॥*
*ਜਿਸ ਇੱਕ ਜ਼ੱਰਾ ਜ਼ਾਹਿਰ ਕੀਤਾ ਸੂਲੀ ਪਕੜ ਚੜ੍ਹਾਇਆ॥*

ਸ਼ਾਇਦ ਇਸ ਦਾ ਕਾਰਣ ਇਹ ਹੋਵੇ ਕਿ ਉਨ੍ਹਾਂ ਦਾ ਜੀਵਨ, ਇਸ ਪ੍ਰਕਾਸ਼ ਮਾਨ ਹੋਈ ਰੂਹ ਕਰਕੇ, ਆਮ ਦੁਨੀਆ ਦਾਰ ਦੇ ਹਉਮੈਂ ਉਤੇ ਸੁਕੇਂਦਰਤ ਜੀਵਨ ਨਾਲੋਂ ਅਲੱਗ ਥਲੱਗ ਹੋ ਜਾਂਦਾ ਹੈ। ਸੋਚਣੀ ਵੀ ਅਲੱਗ ਹੋ ਜਾਂਦੀ ਹੈ। ਇਸੇ ਕਰਕੇ ਹੀ ਉਹ ਆਮ ਲੋਕਾਂ ਨਾਲੋਂ ਅਲੱਗ ਤੇ ਇਕਾਂਤ ਵਾਲਾ ਤਿਆਗੀ ਜੀਵਨ ਜਿਉਂਦੇ ਹਨ। ਉਨ੍ਹਾਂ ਦੀ ਬੋਲੀ ਤੇ ਰਹਿਣੀ ਬਹਿਣੀ, ਦੁਨਿਆਵੀ ਸਾਂਚੇ ਵਿੱਚ ਢਲੀ ਬੋਲੀ ਤੇ ਰਹਿਣੀ ਬਹਿਣੀ ਵਾਲੇ ਲੋਕਾਂ ਦੇ ਮੇਚ ਨਾ ਆਉਂਦੀ ਹੋਵੇ। ਸ਼ਮੱਸ, ਤਬਰੇਜ਼ ਤੇ ਮਨਸੂਰ ਆਦਿ ਦੀਆਂ ਮਿਸਾਲਾਂ ਸਾਡੇ ਸਾਹਮਣੇ ਹਨ। ਮਨਸੂਰ ਦਾ ਅਨਲ-ਹੱਕ ਯਾਨੀ ਮੈਂ ਹੀ ਹੱਕ (ਰੱਬ) ਹਾਂ ਦਾ ਨਾਅਰਾ ਉਸ ਲਈ ਜਾਨ ਲੇਵਾ ਸਾਬਤ ਹੋਇਆ। ਯਸੂ ਮਸੀਹ ਦੀ ਪ੍ਰਕਾਸ਼ਮਾਨ ਹੋਈ ਰੂਹ ਵਿਚੋਂ ਨਿਕਲੀ ਸਰਬ ਸਾਂਝੀਵਾਲਤਾ ਤੇ ਸਭ ਲਈ ਇੱਕ ਸਾਰ ਰਹਿਮੋ ਕਰਮ ਦੀ ਆਵਾਜ਼, ਉਸ ਸਮੇਂ ਦੇ ਰੋਮਨ ਭਾਈਚਾਰੇ ਨੂੰ ਇਸ ਕਦਰ ਨਾ ਗਵਾਰ ਗੁਜ਼ਰੀ ਕਿ ਉਸ ਨੂੰ ਸਲੀਬ ਉਤੇ ਟੰਗਿਆ ਗਿਆ।

ਇਸ ਅਨੁਭਵ ਪ੍ਰਕਾਸ਼ ਨਾਲ ਜਿਵੇਂ ਮਨੁੱਖ ਦੀ ਕਾਇਆ ਕਲਪ ਹੋ ਜਾਂਦੀ ਹੈ। ਉਸ ਵਿਚੋਂ ਅਪਣੱਤ ਦੀ ਮੈਲ ਧੋਤੀ ਜਾਂਦੀ ਹੈ, ਦੁਬਿਧਾ ਮਿਟ ਜਾਂਦੀ ਹੈ ਤੇ ਉਹ ਸਭ ਕੁਝ ਕਰਨ ਕਾਰਨ ਸਮਰੱਥ ਦੇ ਹਵਾਲੇ ਕਰਕੇ, ਆਪ ਹੁਕਮ ਰਜਾਈ ਚਲਣ ਤੇ ਉਸ ਮਹਾਨ ਜੋਤ ਪਰਮਾਤਮਾ ਦੀ ਰਜ਼ਾ ਵਿੱਚ ਲੀਣ ਹੋ ਜਾਂਦਾ ਹੈ। ਜਿਵੇਂ ਉਹ ਦੁਨੀਆਂ ਨੂੰ ਚਲਾ ਰਿਹਾ ਹੈ, ਉਸੇ ਵਹਿਣ ਵਿਚ ਪੈ ਜਾਂਦਾ ਹੈ। "ਜਿਉਂ ਤੂੰ ਚਲਾਇਹਿ ਤਿਵੇਂ ਚਲਹ" (ਪੰਨਾ ੯੧੯) ਇਹ ਹੈ ਸਹਿਜ ਦੀ ਅਵਸਥਾ, ਜਿਸ ਦਾ ਆਮ ਦੁਨੀਆ ਨਾਲੋਂ ਨਵੇਕਲਾ ਤੇ ਨਿਆਰਾ ਕੋਈ ਲਕਸ਼ ਨਹੀਂ ਹੁੰਦਾ। ਨਾ ਉਹ ਨੱਚਦਾ, ਟੱਪਦਾ ਤੇ ਮਸਤੀ ਵਿੱਚ ਝੂਮਦਾ ਹੈ, ਨਾ ਤਿਆਗੀ ਬਣਦਾ ਹੈ ਤੇ ਨਾ ਕੋਈ ਅਨਲ ਹੱਕ ਵਰਗੇ ਨਾਅਰੇ ਮਾਰਦਾ ਹੈ। ਸ਼ਾਂਤ ਤੇ ਅਡੋਲ ਰਹਿੰਦਾ ਹੈ। ਕਿਰਤ ਕਮਾਈ ਕਰਦਾ ਹੋਇਆ ਸਾਧਾਰਨ ਦੁਨਿਆਵੀ ਜੀਵਨ ਜਿਉਂਦਾ ਹੈ।

ਏਥੇ ਇਹ ਗੱਲ ਧਿਆਨ ਵਿੱਚ ਰਖਣ ਵਾਲੀ ਹੈ ਕਿ ਬੂੰਦ ਜਦ ਸਾਗਰ ਵਿੱਚ ਸਮਾਂਦੀ ਹੈ, ਉਹ ਸਾਗਰ ਦਾ ਆਚਰਣ ਭਾਵੇਂ ਅਖ਼ਤਿਆਰ ਕਰ ਲੈਂਦੀ ਹੈ ਪਰ ਉਹ ਸਾਗਰ ਕਦੀ ਨਹੀਂ ਬਣਦੀ, ਉਸ ਦੀ ਰੀਸ ਕਦੀ ਨਹੀਂ ਕਰ ਸਕਦੀ। ਸਾਗਰ ਦੀ ਪੂਰਣਤਾ ਉਸ ਵਿੱਚ ਕਦੀ ਨਹੀਂ ਆਉਂਦੀ। ਗੁਰੂ ਨਾਨਕ ਸਾਹਿਬ ਪਰਮਾਤਮਾ ਨੂੰ ਸੰਬੋਧਤ ਹੋ ਕੇ ਆਖਦੇ ਹਨ: "ਤੂੰ ਪੂਰਾ ਹਮ ਊਰੇ ਹੋਛੇ, ਤੂੰ ਗਉਰਾ ਹਮ ਹਉਰੇ।" (ਪੰਨਾ ੫੯੭)

ਇਸੇ ਲਈ ਛੱਜੂ ਭਗਤ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਨਹੀਂ ਸੀ ਕੀਤੀ ਗਈ। ਉਸ ਦਾ ਕਥਿਨ ਹੈ, "ਮੈਂ ਉਹੀ ਰੇ ਮੈਂ ਉਹੀ ਰੇ" ਇਹ ਮਨਸੂਰ ਦੇ ਅਨਲ-ਹੱਕ ਨਾਲ ਤਾਂ ਮੇਲ ਖਾਂਦੀ ਹੈ, ਪਰ ਗੁਰੂ ਨਾਨਕ ਦੇ ਸਹਿਜ ਸਮਾਉਣ ਨਾਲ ਮੇਲ ਨਹੀਂ ਖਾਂਦੀ।

ਪਰਮਾਤਮਾ ਦੀ ਅਨੰਤ ਵਿਸ਼ਾਲਤਾ ਦੇ ਕਈ ਪਹਿਲੂ ਹਨ, ਲਾ-ਇੰਤਹਾ ਰੂਪ ਹਨ, ਰੰਗ ਹਨ, ਨਾਂਵ ਹਨ, ਥਾਂਵ ਹਨ, ਅਣਗਿਣਤ ਲੋਅ ਹਨ, ਆਕਾਰ ਹਨ, ਅਨੇਕ ਰੁਚੀਆਂ ਹਨ, ਕਿਰਤਾਤਮਿਕ ਲਕਸ਼ ਹਨ, ਜਿਨ੍ਹਾਂ ਦੀਆਂ ਕਈ ਸਿਫਤਾਂ ਹਨ, ਕਈ ਪ੍ਰਕਾਰ ਦੇ ਗੁਣ ਹਨ ਤੇ ਇਹ ਗੁਣ ਫਿਰ ਅਪਣੇ ਆਪ ਵਿੱਚ ਕਈ ਪ੍ਰਕਾਰ ਦੇ ਪ੍ਰਭਾਵ ਤੇ ਭਾਵਨਾਵਾਂ ਉਭਾਰਦੇ ਹਨ, ਜੋ ਇਸ ਕਦਰ ਅਣਗਿਣਤ ਹੋ ਜਾਂਦੇ ਹਨ ਕਿ ਗੁਰੂ ਨਾਨਕ ਦੇਵ ਇਨ੍ਹਾਂ ਨੂੰ ਅਸੰਖ ਕਹਿਣ ਨੂੰ ਵੀ ਭਾਰ ਸਮਝਦੇ ਹਨ। ਫਿਰ ਜੇਕਰ ਇਸ ਵਿੱਚ ਕਾਲ, ਯਾਨੀ ਸਮੇਂ ਦੇ ਪਹਿਲੂ ਨੂੰ ਵੀ ਰਲਾ ਲਈਏ ਤਾਂ ਇਨ੍ਹਾਂ ਦੀ ਗਿਣਤੀ ਕਈ ਗੁਣਾ ਵਧ ਜਾਵੇਗੀ, ਕਿਉਂਕਿ ਸਮੇਂ ਦੇ

ਗੁਜ਼ਰਨ ਨਾਲ ਇਨ੍ਹਾਂ ਵਿੱਚ ਉਪਜਣ, ਵਡੇ ਹੋਣ ਤੇ ਬਿਨਸਣ ਦੇ ਕਈ ਰੰਗ ਤੇ ਢੰਗ ਬਦਲਦੇ ਹਨ। ਇਸ ਵਿਸ਼ਾਲਤਾ ਦੇ ਸਾਹਮਣੇ ਮਨੁੱਖ ਦੀ ਸਮਰੱਥਾ ਤੇ ਮਨੁੱਖ ਦੀ ਸਮਝ ਬਹੁਤ ਛੋਟੀ, ਨਿਗੂਨੀ ਤੇ ਹਕੀਰ, ਨਿਤਾਨੀ ਤੇ ਬੇ ਮਲੂਮੀ ਜਹੀ ਹੋ ਕੇ ਰਹਿ ਜਾਂਦੀ ਹੈ। ਇਨ੍ਹਾਂ ਦਾ ਕੋਈ ਮੁਕਾਬਲਾ ਜਾਂ ਤਨਾਸਬ ਨਹੀਂ ਮਿਥਿਆ ਜਾ ਸਕਦਾ। ਇਸ ਨਾਲ ਬਿੰਦ ਝੱਟ ਕੁ ਦੇ ਸੰਪਰਕ ਨਾਲ ਇਸ ਬਾਰੇ ਕੀ ਜਾਣਕਾਰੀ ਹੋ ਸਕਦੀ ਹੈ? ਗੁਰੂ ਨਾਨਕ ਦੇਵ ਦਲੀਲ ਦਿੰਦੇ ਹਨ ਕਿ ਇੰਨੀ ਵਿਸ਼ਾਲ ਰੂਹ ਨੂੰ ਕੋਈ ਤਦ ਹੀ ਜਾਣ ਸਕਦਾ ਜੇ ਆਪੂੰ ਇਸ ਤੋਂ ਵੱਡਾ ਤੇ ਉੱਚਾ ਹੋਵੇ।

*ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥* (ਜਪੁ-ਪੰਨਾ ੫)

ਇਸ ਅਗੰਮ ਤੇ ਅਗੋਚਰ, ਅਬੁੱਝ ਤੇ ਅਕੱਥ ਵਿਸ਼ਾਲਤਾ ਨਾਲ ਹੋਏ ਅਤਮਿਕ ਅਨੁਭਵ ਨੂੰ ਪ੍ਰਗਟ ਕਰਨ ਦਾ ਮਨੁੱਖ ਦੇ ਘੇਰੇ ਵਿੱਚ ਲਿਆਉਣ ਦਾ ਕੋਈ ਚਾਰਾ ਨਹੀਂ, ਹੀਲਾ ਨਹੀਂ ਵਸੀਲਾ ਨਹੀਂ ਤੇ ਨਾ ਹੀ ਕਦੀ ਕੋਈ ਉਪ੍ਰਾਲਾ ਸਫ਼ਲ ਹੋ ਸਕਦਾ ਹੈ-ਭਾਵੇਂ ਕੋਈ ਕਿੰਨਾ ਵੀ ਸਿਆਣਾ, ਗਿਆਨਵਾਨ ਜਾਂ ਗੁੜ੍ਹਿਆ ਹੋਇਆ ਕਿਉਂ ਨਾ ਹੋਵੇ। ਬ੍ਰਹਮਾ ਵਰਗੀਆਂ ਪਰਾ-ਮਨੁੱਖੀ ਤੇ ਦੈਵੀ ਸ਼ਕਤੀਆਂ ਵਾਲਾ ਵੀ ਪਛੜਿਆ ਹੀ ਰਹੇਗਾ। ਉਸ ਦਾ ਬਿਆਨ ਵੀ ਅਧੂਰਾ, ਊਨਾ ਤੇ ਨਾ-ਮੁਕੰਮਲ ਹੀ ਰਹੇਗਾ। ਨੇਤਿ ਨੇਤਿ ਹੀ ਰਹੇਗਾ।

ਗੁਰੂ ਨਾਨਕ ਦੇਵ ਇਸ ਸਮਸਿਆ ਦਾ ਜ਼ਿਕਰ ਕਰਦੇ ਹੋਏ ਫੁਰਮਾਂਦੇ ਹਨ:

*ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾਂ॥*
*ਕਉਣ ਗੁਰੂ ਕੈ ਪਹਿ ਦੀਖਿਆ ਲੇਵਾਂ। ਤੇਰਾ ਕੈ ਪਹਿ ਮੁਲੁ ਕਰਾਵਾਂ॥*
*ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ॥*
*ਤੂੰ ਜਲਿ ਥਲਿ ਮਹੀਅਲ ਭਰਿਪੁਰ ਲੀਣਾ ਤੂੰ ਆਪੇ ਸਰਬ ਸਮਾਣਾ॥*
*ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣੁ ਹਾਰਾ॥*
*ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥*
*ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ*
*ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ॥* (ਸੂਹੀ ਮ: ੧)

ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥*
*ਅਵਤਾਰ ਨ ਜਾਨਹਿ ਅੰਤੁ॥ ਪਰਮੇਸਰ ਪਾਰਬ੍ਰਹਮ ਬੇਅੰਤੁ॥*
*ਅਪਨੀ ਗਤਿ ਆਪਿ ਜਾਨੈ॥ ਸੁਣਿ ਸੁਣਿ ਅਵਰ ਵਖਾਨੈ॥ ੧ ॥ ਰਹਾਉ॥*
*ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥*
*ਦੇਵੀਆ ਨਹੀ ਜਾਨੈ ਮਰਮ॥ ਸਭ ਉਪਰਿ ਅਲਖ ਪਾਰਬ੍ਰਹਮ॥*

(ਰਾਮ ਕਲੀ ਮ:੫, ਪੰ: ੮੯੪)

ਐਸੀ ਹਸਤੀ ਦੇ ਅਨੁਭਵ ਤੋਂ ਮਨੁੱਖ ਵਿੱਚ ਉਸ ਨਾਲ ਬਰਾਬਰੀ ਦੀ ਨਹੀਂ, ਸਗੋਂ ਅਤਿ ਦਰਜੇ ਦੀ ਨਿਮ੍ਰਤਾ ਸਤਿਕਾਰ ਤੇ ਪਿਆਰ ਦੀ ਭਾਵਨਾ ਪੈਦਾ ਹੋਵੇਗੀ। ਚਾਰੇ ਪਾਸੇ ਉਸ ਦੀ ਹੋਂਦ, ਵਡਿਆਈ ਤੇ ਸਿਫ਼ਤ ਸਲਾਹ ਦਾ ਆਲਮ ਬਣ ਜਾਵੇਗਾ। ਇਸ ਹੈਰਾਣੀ ਭਰੀ ਖੁਸ਼ੀ ਨਾਲ ਚਕ੍ਰਿਤ ਹੋ ਕੇ, ਉਸ ਨੂੰ ਕੇਵਲ ਤੇ ਕੇਵਲ, ਇਹ ਹਸਤੀ ਹੀ ਸਾਰੀ ਦ੍ਰਿਸ਼ਟੀ ਵਿੱਚ ਛਾਈ ਹੋਈ ਪ੍ਰਤੀਤ ਹੋਵੇਗੀ। ਉਸ ਦਾ ਸਾਰਾ ਕੰਮ ਕਾਰ, ਕਿਰਤ ਵਿਹਾਰ ਤੇ ਗੱਲ ਬਾਤ ਮਾਨੋਂ ਇਸ ਵਿਸ਼ਾਲ ਹਸਤੀ ਨਾਲ ਹੀ ਹੋ ਰਿਹਾ ਹੋਵੇ ਜਿਵੇਂ ਇਹ ਹਸਤੀ ਹੀ ਉਸ ਦਾ ਜੀਵਨ ਹੋਵੇ। ਗੁਰੂ ਨਾਨਕ ਦੇਵ ਨੇ ਇਸ ਨੂੰ 'ਨਾਮ' ਕਿਹਾ ਹੈ। ਇਸ ਤਰ੍ਹਾਂ ਆਤਮਿਕ ਅਨੁਭਵ ਦੁਆਰਾ

ਹੀ ਨਾਮ ਦੀ ਪਛਾਣ ਹੁੰਦੀ ਹੈ।

ਗੁਰੂ ਨਾਨਕ ਦੇਵ ਦੇ ਇਸ ਹਸਤੀ ਨਾਲ ਤਜਰਬੇ ਦਾ ਜ਼ਿਕਰ ਸਾਖੀ ਕਾਰਾਂ ਨੇ, ਗੁਰੂ ਜੀ ਦੇ ਵੇਈਂ ਨਦੀ ਵਿੱਚ ਗੁਆਚ ਜਾਣ ਤੇ ਤਿੰਨ ਦਿਨ ਇਸ ਵਿੱਚ ਅਲੋਪ ਰਹਿਣ ਦੇ ਪ੍ਰਸੰਗ ਦੁਆਰਾ ਕੀਤਾ ਹੈ। ਪਾਣੀ ਵਿੱਚ ਪਾਣੀ ਸਮਾਣ ਤੇ ਜੋਤ ਵਿੱਚ ਜੋਤ ਰਲ ਜਾਣ ਦਾ ਵਿਚਾਰ ਸ਼ਾਇਦ ਇਸ ਤਸ਼ਬੀਹ ਦਾ ਆਧਾਰ ਹੋਵੇ। ਫਿਰ ਜਦ ਗੁਰੂ ਜੀ ਵੇਈਂ ਵਿਚੋਂ ਬਾਹਰ ਨਿਕਲਦੇ ਹਨ ਤਾਂ ਇਹ ਕਹਿੰਦੇ ਹੋਏ ਨਿਕਲਦੇ ਹਨ, "ਨਾ ਕੋਈ ਹਿੰਦੂ, ਨਾ ਕੋਈ ਮੁਸਲਮਾਨ" ਇਹ ਸ਼ਬਦ ਸਭ ਮਜ਼ਹਬੀ ਆੜੇ ਪਾੜੇ ਤੇ ਵਿਤਕਰੇ ਖਤਮ ਕਰਕੇ, ਕੁੱਲ ਮਨੁੱਖਾਂ ਨੂੰ ਇੱਕ ਸਮਾਨ ਤੇ ਬਰਾਬਰ ਸਮਝਣ ਦਾ ਪ੍ਰਤੀਕ ਹਨ। ਇਸ ਅਨੁਭਵ ਨਾਲ, ਨਦੀ ਦੇ ਇਸ਼ਨਾਨ ਵਾਂਗ ਉਨ੍ਹਾਂ ਦੀ ਆਤਮਾ ਜਿਵੇਂ ਧੋਤੀ ਗਈ ਹੋਵੇ। ਉਸ ਦੀ ਕਾਇਆ ਕਲਪ ਹੋ ਗਈ ਹੋਵੇ।

ਗੁਰੂ ਜੀ ਦਾ ਮੋਦੀ ਖਾਨੇ ਵਿੱਚ ਬੈਠਿਆਂ, ਇਸ ਅਨੁਭਵ ਤੋਂ ਉਪਜੇ ਵਿਸਮਾਦ ਦੀ ਅਵਸਥਾ ਵਿੱਚ ਤੇਰਾ ਤੇਰਾ ਕਹੀ ਜਾਣਾ ਤੇ ਤੇਰਾ ਤੇਰਾ ਹੀ ਤੋਲੀ ਜਾਣਾ, ਇਸ ਹਸਤੀ ਵਿੱਚ ਲੀਣ ਹੋਕੇ, ਅਪਣੀ ਦ੍ਰਿਸ਼ਟੀ ਨੂੰ ਇਸ ਦੇ ਹਵਾਲੇ ਕਰ ਦੇਣ ਦਾ ਪ੍ਰਤੀਕ ਹੈ। ਮੁਕੰਮਲ ਸਮਰਪਣ ਦਾ ਪ੍ਰਤੀਕ ਹੈ। ਭਾਵ ਇਹ ਹੈ ਕਿ ਸਾਰੀ ਬੋਲ ਚਾਲ ਤੇ ਕਾਰ ਵਿਹਾਰ ਉਸ ਮਹਾਨ ਹਸਤੀ ਦੀ ਟੇਕ ਤੇ ਆਸਰੇ ਉੱਤੇ ਛੱਡ ਦੇਂਦੇ ਹਨ। ਇਸ ਹਾਲਤ ਵਿੱਚ ਗੁਰੂ ਜੀ ਦੀ ਅਪਣੀ ਅਪਣੱਤ ਉਸ ਹਸਤੀ ਵਿੱਚ ਘੁਲ ਮਿਲ ਗਈ। ਕੇਵਲ ਉਹ ਹਸਤੀ ਹੀ ਰਹਿ ਗਈ। ਉਹ ਉਸ ਨੂੰ ਹੀ ਸੰਬੋਧਨ ਹੁੰਦੇ ਹਨ ਤੇ ਉਸੇ ਲਈ, ਤੇ ਉਸੇ ਦੇ ਆਸਰੇ, ਉਸੇ ਦੇ ਹੁਕਮ ਅਨੁਸਾਰ ਸੌਦਾ ਤੋਲਕੇ, ਉਸੇ ਨੂੰ ਹੀ ਦੇ ਰਹੇ ਹਨ। ਉਨ੍ਹਾਂ ਦੇ ਆਲੇ ਦੁਆਲੇ ਕੇਵਲ ਉਹ ਹਸਤੀ (ਤੂੰ) ਹੀ ਰਹਿ ਗਈ। ਇਸ ਆਤਮ ਸਮਰਪਣ ਦਾ ਸਿੱਟਾ ਮੋਦੀ ਖਾਨੇ ਦੇ ਹਿਸਾਬ ਕਿਤਾਬ ਵਿੱਚ ਬਰਕਤ ਦਸਿਆ ਹੈ।

ਇਥੇ ਇਹ ਗੱਲ ਸਪਸ਼ਟ ਰੂਪ ਵਿੱਚ ਸਾਹਮਣੇ ਆਉਂਦੀ ਹੈ ਕਿ ਗੁਰੂ ਜੀ ਦੀ ਆਤਮਾ ਭਾਵੇਂ ਪਰਮਾਤਮਾ ਵਿੱਚ ਲੀਣ ਹੋ ਗਈ ਹੈ ਤੇ ਉਸ ਦਾ ਰੂਪ ਬਣ ਗਈ ਹੈ, ਪਰ ਉਹ ਕਦੀ ਵੀ ਪਰਮਾਤਮਾ ਹੋਣ ਦਾ (ਅਨਲ ਹੱਕ) ਦਾ ਗੁਮਾਨ ਨਹੀਂ ਕਰਦੇ। ਅਨਲ ਹੱਕ ਵਿੱਚ ਤਾਂ ਹਉਮੈਂ ਦੀ ਅੰਸ਼ ਕਾਇਮ ਰਹਿੰਦੀ ਹੈ, ਮੈਂ ਪ੍ਰਧਾਨ ਹੁੰਦੀ ਹੈ। ਗੁਰੂ ਜੀ ਦੀ ਕਿਰਤ ਤੇ ਵਿਰਤ ਵਿੱਚ ਕੇਵਲ "ਤੂੰ ਤੇ ਤੇਰਾ" ਹੀ ਪ੍ਰਧਾਨ ਰਹਿੰਦਾ ਹੈ। ਯਾਦ ਰਹੇ ਕਿ ਸਾਰੀ ਗੁਰਮਤਿ ਦ੍ਰਿਸ਼ਟੀ ਵਿੱਚ ਕਿਧਰੇ ਵੀ ਮੈਂ ਤੇ ਮੇਰਾ ਪ੍ਰਧਾਨ ਨਹੀਂ ਹੁੰਦਾ, ਤੂੰ ਤੇ ਤੇਰਾ ਹੀ ਪ੍ਰਧਾਨ ਹੁੰਦਾ ਹੈ। ਭਗਤ ਕਬੀਰ ਦਾ ਇਹ ਸਲੋਕ ਸਪਸ਼ਟ ਮਿਸਾਲ ਹੈ

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥*
*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥* ( ਪੰਨਾ ੧੩੭੫)

ਏਥੋਂ ਤੱਕ ਕਿ ਗੁਰੂ ਗੋਬਿੰਦ ਸਿੰਘ ਅਪਣੀ ਫ਼ਤਹ ਨੂੰ ਵੀ ਪਰਮਾਤਮਾ ਦੀ ਕਿਰਪਾ ਹੀ ਮੰਨਦੇ ਹਨ:

*ਭਈ ਜੀਤ ਮੇਰੀ ਕਿਰਪਾ ਕਾਲ ਤੇਰੀ।*

ਉਹ ਵਜਦ ਵਿੱਚ ਆ ਕੇ ਤੂ ਹੀ, ਤੂ ਹੀ, ਤੂ ਹੀ, ਤੂ ਹੀ, ਤੂ ਹੀ, ਤੂ ਹੀ ਗਾਈ ਜਾਂਦੇ ਹਨ। ਇਹ ਹੈ ਆਤਮਿਕ ਅਨੁਭਵ ਦਾ ਨਜ਼ਾਰਾ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ, ਇਸ ਆਤਮਿਕ ਅਨੁਭਵ ਦਾ ਹੀ ਤਾਂ ਐਲਾਨ ਹੈ।

ਭਾਈ ਗੁਰਦਾਸ ਗੁਰੂ ਨਾਨਕ ਦੇ ਪਰਮ ਹਸਤੀ ਨਾਲ ਹੋਏ ਤਜਰਬੇ ਨੂੰ ਇਹ ਕਹਿ ਕੇ ਬਿਆਨ ਕਰਦੇ ਹਨ:

*ਬਾਬਾ ਪੈਧਾ ਸਚਖੰਡ ਨਉ ਨਿਧਿ ਨਾਮੁ ਗਰੀਬੀ ਪਾਈ॥*

(ਵਾਰ ੧, ਪਉੜੀ ੨੪)

ਉਨ੍ਹਾਂ ਨੇ ਪਰਮਾਤਮਾ ਦੀ ਅਗੰਮ ਵਿਸ਼ਾਲਤਾ ਨੂੰ "ਸਚ ਖੰਡ" ਦਾ ਨਾਮ ਦਿੱਤਾ ਹੈ ਤੇ ਦੂਜਰੇ ਪਾਸੇ "ਗਰੀਬੀ", ਅਥਵਾ ਨਿਮ੍ਰਤਾ ਨੂੰ ਪਰਮਾਤਮਾ ਵਲੋਂ ਬਖ਼ਸ਼ੀ ਦਾਤ ਕਿਹਾ ਹੈ। ਇਹ ਗਰੀਬੀ ਅਥਵਾ ਨਿਮ੍ਰਤਾ, ਅਪਣੇ ਆਪ ਵਿਚ ਹਉਮੈ ਤੇ ਗੁਮਾਨ ਦਾ ਪ੍ਰਤਿ-ਰੂਪ ਹੈ- ਭਾਵ ਮਨ ਵਿਚੋਂ ਹਉਮੈਂ ਦੀ ਅੰਸ਼ ਦਾ ਬਿਲਕੁਲ ਧੋਤਾ ਜਾਣਾ।

ਭਾਈ ਗੁਰਦਾਸ ਦੀ ਇਹ ਤੁਕ ਗੁਰੂ ਨਾਨਕ ਦੇਵ ਦੇ ਪਰਮਾਤਮਾ ਨਾਲ ਹੋਏ ਮੇਲ ਬਾਰੇ, ਗੁਰੂ ਜੀ ਦੇ ਅਪਣੇ ਸ਼ਬਦਾਂ ਦਾ ਹੀ ਸੰਖੇਪ ਰੂਪ ਹੈ ਜੋ ਉਨ੍ਹਾਂ ਨੇ ਜਪੁਜੀ ਸਾਹਿਬ ਦੀ ਸੈਂਤੀਵੀਂ ਪਉੜੀ ਵਿੱਚ ਕਹੇ ਹਨ:

*ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥*
*ਤਿਥੈ ਖੰਡ ਮੰਡਲ ਵਰਭੰਡ॥ ਜੇ ਕੋ ਕਥੈ ਤ ਅੰਤ ਨ ਅੰਤ॥*
*ਤਿਥੈ ਲੋਅ ਲੋਅ ਆਕਾਰ॥ ਜਿਵ ਜਿਵ ਹੁਕਮੁ ਤਿਵ ਤਿਵ ਕਾਰ॥*
*ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ॥*

ਇਸ ਆਤਮਿਕ ਮਿਲਾਪ ਤੋਂ ਹੀ ਪਰਮਾਤਮਾ "ਜੈਸਾ ਸਾ ਤੈਸਾ ਦ੍ਰਿਸਟਾਇਆ, ਅਪੁਨੇ ਕਾਰਜ ਮਹਿ ਆਪਿ ਸਮਾਇਆ" ਦਾ ਅਨੁਭਵ ਹੁੰਦਾ ਹੈ। ਉਹ ਸ੍ਰਿਸ਼ਟੀ ਦਾ ਸਿਰਜਨਹਾਰ ਤੇ ਸੰਚਾਲਕ, ਘਟ ਘਟ ਵਿੱਚ ਰਮਿਆ ਹੋਇਆ, ਕੁੱਲ ਸ੍ਰਿਸ਼ਟੀ ਨੂੰ ਅਪਣੀ ਤੇ ਕੇਵਲ ਅਪਣੀ ਮਰਜ਼ੀ ਅਨੁਸਾਰ ਮਿਹਰ ਦੀ ਨਦਰ ਨਾਲ ਚਲਾਂਦਾ ਤੇ ਖ਼ੁਸ਼ ਹੁੰਦਾ ਪ੍ਰਗਟ ਹੁੰਦਾ ਹੈ। ਮਨੁੱਖ ਉਸ ਨੂੰ ਕੁਦਰਤ ਦੇ ਅੰਗ ਅੰਗ ਤੇ ਰੇਸ਼ੇ ਰੇਸ਼ੇ ਵਿੱਚ ਵੱਸਦਾ, ਅਨੁਭਵ ਕਰਕੇ ਉਸ ਦੀਆਂ ਕਿਰਤਾਤਮਿਕ ਸਿਫ਼ਤਾਂ ਨੂੰ ਸਮਝ ਸਕਦਾ ਹੈ। ਇਹ ਕਿਰਤਾਤਮਿਕ ਸਿਫ਼ਤਾਂ ਤੇ ਖਾਸੀਅਤਾਂ (working properties) ਕਦੀ ਨਹੀਂ ਬਦਲਦੀਆਂ। ਇਨ੍ਹਾਂ ਦੇ ਵਰਤਾਰੇ ਤੇ ਆਪਸੀ ਸੰਬੰਧਾਂ ਵਿੱਚ ਕਦੀ ਕੋਈ ਤਬਦੀਲੀ ਨਹੀਂ ਆਉਂਦੀ, ਸਮੇਂ, ਸਥਾਨ ਤੇ ਸਥਿਤੀ ਦੇ ਪ੍ਰਭਾਵ ਤੋਂ ਹਮੇਸ਼ਾ ਉੱਪਰ ਰਹਿੰਦੀਆਂ ਹਨ, ਇਨ੍ਹਾਂ ਵਿੱਚ ਨਾ ਕੋਈ ਖੁੰਝ ਆਉਂਦੀ ਹੈ, ਨਾ ਘਾਟ ਤੇ ਨਾ ਹੀ ਵਾਧ। ਇਸ ਤੋਂ ਪਰਮਾਤਮਾ ਦਾ ਸੱਚ ਸਰੂਪ, ਤੇ "ਆਪ ਸਚ ਕੀਆ ਸਭ ਸਚ, ਤਿਸ ਪ੍ਰਭ ਤੇ ਸਗਲੀ ਉਤਪਤ", ਯਾਨੀ, ਸਚੇ ਤੇਰੇ ਖੰਡ, ਸਚੇ ਬ੍ਰਹਿਮੰਡ, ਸਚੇ ਤੇਰੇ ਲੋਅ ਸਚੇ ਆਕਾਰ ------ ਸਚੇ ਸਭ ਤਾਨ ਸਚੇ ਸਭ ਜੋਰ-ਦਾ ਰੂਪ ਉਘੜ ਆਉਂਦਾ ਹੈ। ਉਸ ਦੀ ਸਾਰੀ ਤਾਕਤ ਤੇ ਸਾਰੀ ਸ਼ਕਤੀ ਹਮੇਸ਼ਾ ਸੱਚੀ ਤੇ ਸੁੱਚੀ ਤੇ ਕਦੀ ਨਾ ਹਾਰਨ ਵਾਲੀ ਹੁੰਦੀ ਹੈ, ਜਿਸ ਉਤੇ ਸਦਾ ਭਰੋਸਾ ਕੀਤਾ ਜਾ ਸਕਦਾ ਹੈ। ਸੱਚੀ ਤੇਰੀ ਸਿਫ਼ਤ, ਸੱਚੀ ਸਾਲਾਹ ਤੋਂ ਕੁਦਰਤ ਵਿੱਚ ਵਿਚਰਦਾ ਸੱਚ ਸਾਹਮਣੇ ਆ ਜਾਂਦਾ ਹੈ। ਇਸ ਤਜਰਬੇ ਦੇ ਆਧਾਰ ਉਤੇ ਹੀ ਗੁਰੂ ਜੀ ਉਸ ਨੂੰ ਸੱਚਾ ਪਾਤਸ਼ਾਹ ਆਖਦੇ ਹਨ, ਜਿਸ ਦਾ ਹੁਕਮ ਹਮੇਸ਼ਾ ਹੀ ਸੱਚਾ ਹੁੰਦਾ ਹੈ।

ਹਮੇਸ਼ਾ ਹੀ ਪਾਲਿਆ ਜਾਂਦਾ ਹੈ, ਕਦੀ ਨਹੀਂ ਖੁੰਝਦਾ। ਕਦੀ ਫੇਲ ਨਹੀਂ ਹੁੰਦਾ। ਸਾਰੀ ਕੁਦਰਤ ਤੇ ਸਾਰੀ ਕਾਇਨਾਤ ਉਸ ਦੇ ਹੁਕਮ ਦੀ ਤਾਮੀਲ ਵਿਚ ਆਪਣੇ ਆਪ ਚਲਦੀ ਹੈ।

ਇਸ ਸੰਬੰਧ ਵਿੱਚ ਇਹ ਗੱਲ ਯਾਦ ਰਖਣ ਵਾਲੀ ਹੈ ਕਿ ਸਾਰੀ ਕੁਦਰਤ ਤੇ ਇਸ ਦਾ ਹਰ ਅੰਗ ਆਕਾਰ ਰੂਪ ਵਿੱਚ ਹੈ, ਤੇ ਉਸ ਉਤੇ ਕਾਲ ਯਾਨੀ ਸਮੇਂ ਦੀ ਕ੍ਰਿਆ ਨਿਯਮਬੱਧ ਢੰਗ ਨਾਲ ਵਰਤਦੀ ਹੈ। ਇਹ ਸਾਰੇ ਜੰਮਦੇ ਜਿਉਂਦੇ ਵੱਡੇ ਹੁੰਦੇ ਤੇ ਮਰਦੇ ਰਹਿੰਦੇ ਹਨ, ਅਤੇ ਇਨ੍ਹਾਂ ਦੇ ਰਚਨਹਾਰ ਵਲੋਂ ਇਨ੍ਹਾਂ ਦੀਆਂ ਖਾਸੀਅਤਾਂ, ਜਾਂ ਇਨ੍ਹਾਂ ਨੂੰ ਸੌਂਪੇ ਕੰਮ, ਇਕ ਨਿਸ਼ਚਤ ਤੇ ਨਿਯਮਤ ਢੰਗ ਨਾਲ ਚਲਦੇ ਰਹਿੰਦੇ ਹਨ। ਕੁਦਰਤ ਵਿੱਚ ਵਿਚਰਦਾ ਇਹ ਬੰਧੇਜ ਤੇ ਇਹ ਵਰਤਾਰਾ ਹੀ ਤਾਂ ਸਾਇੰਸ/ਵਿਗਿਆਨ ਦਾ ਸੱਚ ਹੈ। ਪਰ ਚੂੰਕਿ ਪਰਮਾਤਮਾ ਆਪ ਜਿਸਨੇ ਇਹ ਆਕਾਰ ਰੂਪ ਵਿਚ ਕੁਦਰਤ ਰਚੀ ਹੈ, ਆਪ ਨਿਰੰਕਾਰ ਹੈ, ਇਸ ਲਈ ਉਸ ਉੱਤੇ ਇਹ ਨਿਯਮ ਲਾਗੂ ਨਹੀਂ ਹੁੰਦੇ-

*ਜਿਨਿ ਇਹ ਲਿਖੇ ਤਿਸੁ ਸਿਰਿ ਨਾਹਿ॥*
*ਜਿਵ ਫੁਰਮਾਏ ਤਿਵ ਤਿਵ ਪਾਹਿ॥* (ਜਪੁਜੀ, ਪਉੜੀ ੧੯)

ਕਾਦਰ ਦਾ "ਬੈਠਾ ਵੇਖੈ ਵਖ ਅਕੇਲਾ" ਦਾ ਇਹ ਸੱਚੇ ਪਾਤਸ਼ਾਹ ਦਾ ਅਡੋਲ ਤੇ ਕਦੀ ਨਾ ਬਦਲਣ ਵਾਲਾ ਰੂਪ ਵੀ ਇਸ ਅਨੁਭਵ ਤੋਂ ਪ੍ਰਗਟ ਹੋ ਜਾਂਦਾ ਹੈ।

*ਵਾਹੁ ਵਾਹੁ ਤਿਸ ਨੋ ਆਖੀਐ ਜੋ ਸਚਾ ਗਹਿਰ ਗੰਭੀਰ॥* (ਪੰਨਾ: ੫੧੪)

ਇਸ ਅਨੁਭਵ ਦੁਆਰਾ ਬਾਬਾ ਅੱਛੀ ਤਰ੍ਹਾਂ ਸਮਝ ਲੈਂਦਾ ਹੈ ਕਿ ਸਾਰੀ ਕੁਦਰਤ ਤੇ ਸਾਰੀ ਸ੍ਰਿਸ਼ਟੀ ਨੂੰ, ਇਕ ਜੁੜਵੀਂ ਤੇ ਸੰਘਠਿਤ ਇਕਾਈ ਦੇ ਰੂਪ ਵਿਚ ਚਲਾਣ ਵਾਲਾ, ਭਾਵੇਂ ਉਸ ਦੀ ਅਕਾਰ ਰੂਪ ਵਿੱਚ ਕੋਈ ਹਸਤੀ ਨਹੀਂ, ਇੱਕ ਵੱਡਾ ਵਿਗਿਆਨੀ, ਗੁਣਵਾਨ ਤੇ ਗਿਆਨ ਦਾ ਸਰੋਤ ਹੈ, ਜੋ ਸਭ ਪਖੋਂ ਸੁਚੇਤ ਹੈ ਤੇ ਸਰਬੱਗ ਹੈ।

ਇਸ ਤਰ੍ਹਾਂ ਗੁਰੂ ਨਾਨਕ ਦੇਵ ਨੇ ਇਸ ਪਰਮ ਸੱਚ ਨੂੰ ਗੁਰੂ-ਸਚਾ ਗੁਰੂ ਜਾਂ ਸਤਿਗੁਰੂ ਦੇ ਰੂਪ ਵਿੱਚ ਅਨੁਭਵ ਦੁਆਰਾ ਪਛਾਣ ਲਿਆ। ਇਸ ਲਈ ਇਸ ਨੂੰ ਪ੍ਰਕਾਸ਼ ਜਾਂ ਗਿਆਨ ਕਹਿਣ ਦੀ ਸਮਸਿਆ ਦਾ ਵੀ ਹੱਲ ਹੋ ਗਿਆ। ਪ੍ਰਕਾਸ਼ ਜਾਂ ਗਿਆਨ ਜਿਵੇਂ ਉਪਰ ਲਿਖਿਆ ਹੈ, ਸਰੀਰ ਨਾਲ ਸੰਬੰਧਤ ਵਿਸ਼ੇ ਹਨ, ਪਰ ਗੁਰੂ ਦਾ ਸੰਬੰਧ ਆਤਮਾ ਨਾਲ, ਆਤਮਿਕ ਪ੍ਰਕਾਸ਼ ਨਾਲ ਹੈ। ਗੁਰੂ ਦਾ ਭਾਵ ਹਨੇਰਾ ਦੂਰ ਕਰਨ ਵਾਲਾ, ਯਾਨੀ ਆਤਮਾ ਦਾ ਹਨੇਰਾ ਦੂਰ ਕਰਨ ਵਾਲਾ ਹੈ, ਕਿਉਂਕਿ ਆਤਮਿਕ ਪ੍ਰਕਾਸ਼ ਨਾਲ ਆਤਮਾ ਦਾ ਹਨੇਰਾ ਦੂਰ ਹੋ ਕੇ, ਆਤਮਾ ਸਾਫ਼ ਤੇ ਸਵੱਛ ਹੋ ਜਾਂਦੀ ਹੈ। ਹਉਮੈਂ ਦਾ ਅੰਧੇਰਾ, ਅਥਵਾ ਮਨ ਦੀ ਦੁਬਿਧਾ ਜੋ ਅਗਿਆਨਤਾ ਦਾ ਅੰਧੇਰਾ ਹੈ ਦੂਰ ਹੋ ਜਾਂਦਾ ਹੈ।

ਇਸ ਅਨੁਭਵ ਦੁਆਰਾ, ਉਸ ਨਾਲ ਆਤਮਿਕ ਸਾਂਝ ਪੈਣ-ਉਸ ਨਾਲ ਇੱਕ ਸੁਰ ਤੇ ਇੱਕ ਮਿੱਕ ਹੋਣ ਨਾਲ, ਬਾਬਾ ਵੀ ਗੁਰੂ ਰੂਪ ਹੋ ਗਿਆ, ਪਰਮਾਤਮਾ ਦੀ ਜੋਤ ਬਾਬੇ ਦੀ ਆਤਮਾ ਨੂੰ ਰੋਸ਼ਨਾਂਦੀ ਹੋਈ, ਉਸ ਦੀ ਆਤਮਾ ਵਿੱਚ ਬੈਠ ਗਈ ਤੇ ਉਸ ਦੀ ਬਾਣੀ ਵਿਚੋਂ, ਉਸ ਦੇ ਬੋਲਾਂ ਵਿਚੋਂ, ਪ੍ਰਗਟ ਹੋਣ ਲੱਗੀ।

*ਸਤਿਗੁਰ ਵਿਚ ਆਪ ਰਖਿਓਨੁ॥*
*ਕਰ ਪ੍ਰਗਟ ਆਖਿ ਸੁਣਾਇਆ॥* (ਪੰ: ੪੬੬)

ਬਾਬੇ ਦੀ ਬਾਣੀ, ਇਸ ਤਰ੍ਹਾਂ ਸੀ ਜਿਵੇਂ ਪਰਮਾਤਮਾ ਆਪ ਬਾਬੇ ਦੇ ਮੂੰਹੋਂ ਬੋਲ ਰਿਹਾ ਸੀ। ਇਹ ਬਾਣੀ ਧੁਰ ਕੀ ਬਾਣੀ ਹੋ ਗਈ, ਜਿਸ ਨੇ ਪਰਮਾਤਮਾ ਬਾਰੇ ਸਾਰੀਆਂ ਫਿਲਾਸਫੀਆਂ ਤੇ ਸਾਰੇ ਚਿੰਤਨ (ਚਿੰਤਾ) ਮਿਟਾ ਦਿੱਤੇ, ਕਿਉਂਕਿ ਇਹ ਸੱਚੀ ਬਾਣੀ ਸੀ, ਸੱਚ ਨਾਲ ਨਿੱਜੀ

ਅਨੁਭਵ ਉਤੇ ਆਧਾਰਤ ਸੱਚ ਦੀ ਅਪਣੀ ਆਵਾਜ਼ ਸੀ। ਚੂੰਕਿ ਪਰਮ ਸੱਚ ਪਰਮਾਤਮਾ ਨੂੰ ਗੁਰੂ ਰੂਪ ਵਿੱਚ ਪਛਾਣ ਲਿਆ ਗਿਆ ਸੀ, ਇਸ ਲਈ ਉਸ ਦੀ ਬਾਣੀ ਵੀ ਗੁਰੂ ਹੀ ਹੋ ਗਈ।

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰਬਾਣੀ ਕਹੈ ਸੇਵਕੁ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ॥* (੯੮੨)

ਗੁਰੂ ਦੇ ਮੂੰਹੋਂ ਨਿਕਲੀ ਇਸ ਸੱਚ ਦੀ ਬਾਣੀ ਵਿੱਚ ਹੀ, ਪਰਮ ਸੱਚ ਨਾਲ ਜੋੜਣ ਦੀ ਸਮਰੱਥਾ ਹੈ।

*ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ॥* (ਪੰ: ੫੨੪)

ਇਸ ਸੱਚੇ ਤੇ ਅਨੁਭਵੀ ਗੁਰੂ ਜਿਸ ਦੇ ਹਿਰਦੇ ਵਿੱਚ ਆਪ ਨਿਰੰਕਾਰ ਬੈਠਾ ਹੈ, ਦੀ ਬਾਣੀ ਆਪ ਨਿਰੰਕਾਰ ਹੈ।

*ਵਾਹੁ ਵਾਹੁ ਬਾਣੀ ਨਿਰੰਕਾਰ ਹੈ। ਤਿਸੁ ਜੇਵਡੁ ਅਵਰ ਨ ਕੋਈ॥* (ਪੰ: ੪੨੪)

ਗੁਰੂ ਬਾਬੇ ਨੇ ਇਸ ਅਨੁਭਵ ਤੋਂ ਨਿਰੰਕਾਰ ਪਾਰਬ੍ਰਹਮ ਦੀ ਜੋ ਹਸਤੀ ਪਛਾਣੀ ਤੇ ਉਲੀਕੀ ਉਸ ਨੂੰ ਉਨ੍ਹਾਂ ਨੇ "੧ਓ, ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ" ਸ਼ਬਦਾਂ ਨਾਲ ਅੰਕਿਤ ਕੀਤਾ ਹੈ। ਭਾਵੇਂ ਇਹ ਸਾਰੇ ਹੀ ਲਕਸ਼ ਨਿਰਗੁਣ ਬ੍ਰਹਮ ਦੇ ਲਕਸ਼ ਹਨ ਤੇ ਸਮੁਚੇ ਰੂਪ ਵਿੱਚ ਕਿਸੇ ਵੀ ਵਿਅਕਤੀ ਵਿੱਚ ਇਕੱਠੇ ਨਹੀਂ ਮਿਲ ਸਕਦੇ ਤੇ ਇਨ੍ਹਾਂ ਦਾ ਮੁਕੰਮਲ ਰੂਪ ਵਿੱਚ ਸੁਆਮੀ ਕੇਵਲ ਪਾਰਬ੍ਰਹਮ ਪਰਮਾਤਮਾ ਹੀ ਹੈ, ਪਰ ਇਨ੍ਹਾਂ ਵਿਚੋਂ ਕੁਝ ਰੁਚੀਆਂ ਤੇ ਗੁਣ ਐਸੇ ਹਨ, ਜੋ ਕਿਸੇ ਨਾ ਕਿਸੇ ਰੂਪ ਵਿੱਚ, ਮਨੁੱਖ ਦੇ ਕਿਰਦਾਰ ਤੇ ਕਾਰ ਵਿਹਾਰ ਵਿੱਚ ਪ੍ਰਗਟ ਹੁੰਦੇ ਹਨ ਤੇ ਪਛਾਣੇ ਜਾ ਸਕਦੇ ਹਨ। ਇਹ ਮਨੁੱਖੀ ਜ਼ਿੰਦਗੀ ਦਾ ਆਦਰਸ਼ ਬਣ ਸਕਦੇ ਹਨ। ਉਸ ਨੂੰ ਜੀਵਨ ਸੇਧ ਦੇ ਸਕਦੇ ਹਨ।

ਇਸ ਤਰ੍ਹਾਂ ਅਨੁਭਵ ਪ੍ਰਕਾਸ਼ ਦੁਆਰਾ ਗੁਰੂ ਬਾਬੇ ਨੇ ਨਿਰਗੁਣ ਬ੍ਰਹਮ ਨੂੰ ਨਾ ਕੇਵਲ ਸਰਗੁਣ ਸਰੂਪ ਹੀ ਦੇ ਦਿੱਤਾ ਤੇ ਉਸ ਨੂੰ ਮਨੁੱਖ ਦੇ ਇੰਨਾ ਨੇੜੇ ਲੈ ਆਂਦਾ ਕਿ ਮਨੁੱਖ ਅਪਣੇ ਆਪ ਨੂੰ ਪਾਰਬ੍ਰਹਮ ਦਾ ਸਹੀ ਅਰਥਾਂ ਵਿਚ ਅਕਸ ਤੇ ਰੂਪ ਸਮਝਣ ਦੇ ਕਾਬਲ ਹੋ ਗਿਆ। ਉਹ ਅਪਣੇ ਅੰਦਰ ਹੀ ਇਨ੍ਹਾਂ ਰੁਚੀਆਂ ਤੇ ਗੁਣਾਂ ਦੀ ਹੋਂਦ ਨੂੰ ਮਹਿਸੂਸ ਕਰਨ ਦੇ ਯੋਗ ਹੋ ਸਕਦਾ ਸੀ। ਇਨ੍ਹਾਂ ਦੀ ਖੋਜ ਤੇ ਅਪਣੇ ਵਿਚ ਇਨ੍ਹਾਂ ਦੇ ਵਿਕਾਸ ਤੇ ਇਨ੍ਹਾਂ ਨੂੰ ਪ੍ਰਫੁਲਤ ਕਰਨ ਰਾਹੀਂ, ਪਰਮਾਤਮਾ ਦੇ ਇੰਨਾ ਨੇੜੇ ਹੋ ਸਕਦਾ ਸੀ ਕਿ ਉਸ ਨਾਲ ਆਤਮਿਕ ਸਾਂਝ ਪੈਦਾ ਕਰ ਸਕੇ। ਇਨ੍ਹਾਂ ਰੁਚੀਆਂ ਤੇ ਗੁਣਾਂ ਨੂੰ ਆਪਣੇ ਆਪ ਵਿੱਚ ਦ੍ਰਿੜ (Inculcate) ਕਰਕੇ, ਧਰਮ ਦੇ ਉਹ ਦਾਈਏ ਤੇ ਉਹ ਸੰਭਾਵਨਾਵਾਂ ਜੋ ਸਦੀਆਂ ਤੋਂ ਮਨੁੱਖ ਦੀ ਅਭਿਲਾਸ਼ਾ ਰਹੀਆਂ ਹਨ, ਉਨ੍ਹਾਂ ਨੂੰ ਅਪਣੇ ਵਿੱਚ ਹੀ ਪੂਰਾ ਕਰਨ ਦੇ ਯੋਗ ਹੋ ਸਕਦਾ ਸੀ। ਇਸ ਤਰ੍ਹਾਂ ਗੁਰੂ ਬਾਬੇ ਨੇ ਧਰਮ ਸੰਬੰਧੀ ਮਨੁੱਖ ਦੀ ਬਾਹਰ ਮੁਖੀ ਭਟਕਣ ਨੂੰ ਖਤਮ ਕਰਕੇ, ਉਸ ਨੂੰ ਆਪਾ ਚੀਨੈ (Self analysis) ਦੀ ਨਵੀਂ ਦ੍ਰਿਸ਼ਟੀ ਪ੍ਰਦਾਨ ਕਰ ਦਿੱਤੀ। ਤੀਰਥ, ਬ੍ਰਤ, ਨੇਮ, ਰਹੁ ਰੀਤਾ, ਤੇ ਪਰਹੇਜ (Do's an Don'ts) ਪੂਜਾ ਪਾਠ, ਦਾਨ ਤੇ ਹੋਰ ਕਰਮ ਕਾਂਡ ਜੋ ਧਰਮ ਦਾ ਰਾਹ ਮੰਨੇ ਜਾਂਦੇ ਸਨ ਅਤੇ ਇਸੇ ਤਰ੍ਹਾਂ ਮੁਕਤੀ, ਬਹਿਸ਼ਤ ਜਾਂ ਸਵਰਗ ਆਦਿ ਜੋ ਮਨਘੜਤ

ਸੰਕਲਪ ਸਨ ਤੇ ਜੀਵਨ ਦਾ ਅੰਤਮ ਨਿਸ਼ਾਨਾ ਮੰਨੇ ਜਾਂਦੇ ਸਨ, ਉਨ੍ਹਾਂ ਨੇ ਸਭ ਖ਼ਤਮ ਕਰ ਦਿੱਤੇ।

ਉਨ੍ਹਾਂ ਨੇ ਸੱਚ ਨੂੰ ਦ੍ਰਿੜ ਕਰਕੇ ਮੰਨਣ, ਇਸ ਉਤੇ ਪੂਰਨ ਤੇ ਦ੍ਰਿੜ ਵਿਸ਼ਵਾਸ ਨੂੰ ਹੀ ਧਰਮ ਦਾ ਨਿਸ਼ਾਨਾ ਦੱਸਿਆ।

*ਏਕੋ ਧਰਮੁ ਦ੍ਰਿੜੈ ਸਚੁ ਕੋਈ।*
*ਗੁਰਮਤਿ ਪੂਰਾ ਜੁਗਿ ਜੁਗਿ ਸੋਈ॥* (ਪੰ: ੧੧੮੮)

ਇਸ ਨਾਲ ਉਨ੍ਹਾਂ ਨੇ ਧਰਮ ਦੇ ਅਰਥ ਹੀ ਬਦਲ ਦਿੱਤੇ ਤੇ ਇਸ ਨੂੰ ਸਾਰਥਿਕ ਉਦੇਸ਼ ਦੇ ਦਿੱਤਾ। ਇਸ ਨਾਲ ਮਨੁੱਖ ਦੀ ਜੀਵਨ ਜਾਂਚ ਹੀ ਬਦਲ ਦਿੱਤੀ।

ਇਹ ਆਤਮਿਕ ਅਨੁਭਵ ਮਨੁੱਖ ਨੂੰ ਇਕ ਐਸਾ ਵਿਸ਼ਾਲ ਨਜ਼ਰੀਆ ਦੇ ਜਾਂਦਾ ਹੈ, ਜਿਸ ਨਾਲ ਮਨੁੱਖ ਦੀ ਸੋਚਨੀ, ਹਉਮੈਂ ਤੇ ਸਵੈ ਦੀ ਸੌੜੀ ਸੰਕੀਰਨਤਾ ਤੋਂ ਉਠਕੇ ਵਿਸ਼ਾਲ ਕੁਦਰਤ ਨਾਲ ਸਮਾਨਤਾ ਤੇ ਏਕਤਾ ਦੇ ਰੂਪ ਵਿਚ ਚਲਣ ਲਗਦੀ ਹੈ। ਸਾਰੇ ਮਨੁਖਾਂ, ਸਾਰੇ ਜੀਆਂ ਤੇ ਸਾਰੀ ਕੁਦਰਤ ਨਾਲ ਬਰਾਬਰੀ ਦੇ ਇੱਕ ਪੱਧਰ ਉਤੇ ਚਲਦੀ ਲੱਗਣ ਲੱਗਦੀ ਹੈ। ਹਰ ਪ੍ਰਕਾਰ ਦੇ ਵਿਤਕਰੇ, ਭੇਦ ਭਾਵ, ਸਥਾਨਾਂ ਤੇ ਸਥਿਤੀ ਦੇ ਫ਼ਰਕ, ਹਰ ਪ੍ਰਕਾਰ ਦੀ ਸ੍ਰੇਸ਼ਠਤਾ ਤੇ ਨੀਚਤਾ ਦਾ ਖ਼ਿਆਲ ਉਸ ਦੀ ਸੋਚਨੀ ਵਿਚੋਂ ਨਿਕਲ ਜਾਂਦਾ ਹੈ। ਜਿਥੇ ਇਹ ਵਿਸ਼ਵਾਸ ਉਸ ਵਿਚੋਂ ਮਨੁਖੀ ਨਾ-ਬਰਾਬਰੀ ਤੋਂ ਉਪਜੀ ਜਾਤ ਪਾਤੀ ਜਾਂ ਗੁਲਾਮੀ ਵਰਗੀ ਲੁੱਟ ਖਸੁਟ ਨੂੰ ਖਤਮ ਕਰਦਾ ਹੈ, ਉਥੇ ਕੁਦਰਤ ਦੀ ਲੁੱਟ ਖਸੁਟ ਤੇ ਕੁਦਰਤੀ ਵਸੀਲਿਆਂ ਦੇ ਉਜਾੜੇ (exploitation of the natural resources), ਜੋ ਅੱਜ ਦੀ ਮੁਖ ਸਮੱਸਿਆ ਬਣੀ ਹੋਈ ਹੈ, ਨੂੰ ਵੀ ਠਲ੍ਹ ਪੈਂਦੀ ਹੈ। ਉਸ ਦਾ ਜੀਵਨ ਨਿਸ਼ਾਨਾ, ਇਸ ਵਿਸ਼ਾਲ ਕੁਦਰਤ ਦੀ ਅਨੇਕਤਾ ਵਿੱਚ ਏਕਤਾ ਨੂੰ ਮੁਖ ਰਖਦਿਆਂ ਇਸ ਦਾ ਇਕ ਅੰਗ ਬਣਕੇ ਹੀ ਵਿਚਰਣਾ ਹੋ ਜਾਂਦਾ ਹੈ। ਇਸ ਨੂੰ ਸਹਿਜ ਭਾਵ-ਯਾਨੀ ਹਉਮੈਂ - ਰਹਿਤ ਚਾਲ, ਪਰਮਾਤਮਾ ਦੇ ਭਾਣੇ ਅਨੁਸਾਰ ਚਾਲ ਆਖਦੇ ਹਨ। ਸਹਿਜ ਭਾਵ ਵਿੱਚ ਚਲਣਾ ਤੇ ਸਮੁਚੀ ਕੁਦਰਤ ਦੇ ਨਾਲ ਸਾਂਝ, ਸੰਜਮ ਤੇ ਸਹਿਯੋਗ ਨਾਲ ਜਿਉਣਾ ਇਸ ਦੀ ਚਾਲ ਵਿੱਚ ਕਿਸੇ ਪ੍ਰਕਾਰ ਦਾ ਵਿਘਨ ਨਾ ਪਾਉਣਾ, ਹੀ ਪਰਮ ਸੱਚ ਪਰਮਾਤਮਾ ਦੀ ਪਛਾਣ ਦਾ ਪ੍ਰਗਟ ਰੂਪ ਹੈ।

*ਸਹਜ ਸੁਭਾਇ ਹੋਵੈ ਸੋ ਹੋਇ॥ ਕਰਣੈ ਹਾਰੁ ਪਛਾਣੈ ਸੋਇ॥* (ਪੰ: ੨੮੨)

ਇਸ ਆਤਮਿਕ ਅਨੁਭਵ ਤੋਂ ਹੀ ਉਪਜੇ ਹਨ ਗੁਰੂ ਨਾਨਕ ਦੇਵ ਦੇ ਨਾਮ, ਹੁਕਮ ਤੇ ਸ਼ਬਦ ਦੇ ਸਿਧਾਂਤ, ਜਿਨ੍ਹਾਂ ਦੀ ਵਿਆਖਿਆ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿੱਚ ਕੀਤੀ ਹੈ ਅਤੇ ਇਸੇ ਅਨੁਭਵ ਉਤੇ ਉਸਰੀ ਜੀਵਨ ਜਾਚ ਤੇ ਸਮਾਜਿਕ ਵਰਤਾਰੇ ਦੇ ਵਿਚਾਰ ਆਸਾ ਦੀ ਵਾਰ ਵਿੱਚ ਦਿੱਤੇ ਹਨ।

ਪਾਰਬ੍ਰਹਮ ਨਾਲ ਰੂਹਾਨੀ ਮੇਲ ਮਨੁੱਖ ਵਿੱਚ ਸੱਚ, ਸੁੱਚ, ਸੰਜਮ, ਸੰਤੋਖ ਸਹਿਜ, ਸੁੰਦਰਤਾ ਦੀ ਕਦਰ, ਖੁਸ਼ੀ, ਮਿੱਠਤ, ਨਿਮ੍ਰਤਾ, ਪਿਆਰ, ਦਇਆ, ਪਰਉਪਕਾਰ ਸੇਵਾ, ਬਰਾਬਰੀ, ਸਹਿਣ ਸ਼ੀਲਤਾ, ਦੂਸਰਿਆਂ ਲਈ ਦਰਦ, ਹੌਂਸਲਾ, ਵਿਸ਼ਾਲ ਦ੍ਰਿਸ਼ਟੀ ਤੇ ਚੜ੍ਹਦੀਕਲਾ ਆਦਿ ਜਿਨ੍ਹਾਂ ਨੂੰ ਸਮੁੱਚੇ ਤੌਰ ਉਤੇ ਨੈਤਕ ਕਦਰਾਂ ਤੇ ਕੀਮਤਾਂ ਆਖਦੇ ਹਨ, ਅਪਣੇ ਆਪ

ਸਥਾਪਤ ਹੋ ਜਾਂਦੇ ਹਨ ਕਿਉਂਕਿ ਪਾਰਬ੍ਰਹਮ ਇਨ੍ਹਾਂ ਤੇ ਇਸੇ ਤਰ੍ਹਾਂ ਦੇ ਹੋਰ ਕਈ ਗੁਣਾਂ ਦਾ ਸਰੋਤ ਹੈ।

ਗੁਰੂ ਨਾਨਕ ਦੇਵ ਆਸਾ ਦੀ ਵਾਰ ਵਿੱਚ ਪਾਰਬ੍ਰਹਮ ਨੂੰ "ਤੂੰ ਜਾਣੋਈ ਸਭਸੈ" (ਪੰ: ੪੬੩) ਆਖਦੇ ਹਨ, ਅਤੇ ਗੁਰੂ ਅਰਜਨ ਦੇਵ ਇਸ ਦੀ ਪ੍ਰੋੜ੍ਹਤਾ ਕਰਦੇ ਹੋਏ, ਉਸਨੂੰ "ਸੋਲਹ ਕਲਾ ਸੰਪੂਰਨ ਫਲਿਆ॥ ਅਨਤ ਕਲਾ ਹੋਇ ਠਾਕੁਰ ਚੜ੍ਹਿਆ॥ (ਪੰ: ੨੦੮੨) ਆਖਕੇ, ਪਾਰਬ੍ਰਹਮ ਨੂੰ ਸਾਰੇ ਗਿਆਨ ਦਾ ਮਾਲਕ, ਸਰਬੱਗ ਤੇ ਸਰਬ ਗੁਣ ਸਮਰਥ, ਮਾਰਗ ਦਰਸ਼ਕ ਗੁਰੂ ਰੂਪ ਸਾਹਮਣੇ ਲਿਆਉਂਦੇ ਹਨ। ਪਾਰਬ੍ਰਹਮ ਨਾਲ ਸਿਧਾ ਸੰਪਰਕ, ਤੇ ਉਸ ਨਾਲ ਇਕ ਸੁਰ ਹੋਣ ਨਾਲ, ਇਹ ਸਾਰੇ ਗੁਣ ਜਿਨ੍ਹਾਂ ਨੂੰ ਦੈਵੀ ਗੁਣ ਆਖਦੇ ਹਨ, ਮਨੁੱਖ ਵਿਚ ਉਸਦੀ ਮਿਹਰ ਤੇ ਬਖ਼ਸ਼ਿਸ਼ ਦਾ ਸਦਕਾ ਟਿਕ ਜਾਂਦੇ ਹਨ ਤੇ ਮਨੁੱਖ ਮਾਣਸ ਤੋਂ ਦੇਵਤਾ ਬਣ ਜਾਂਦਾ ਹੈ।

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥*

(ਵਾਰ ਆਸਾ ਮ: ੧, ਪੰ: ੪੬੨-੬੩)

ਮਨੁੱਖ "ਸਭ ਦੁਨੀਆ ਸੁਬਹਾਨ" ਸਮਝਦਾ ਹੋਇਆ, ਸਭ ਵਿੱਚ ਵਿਚਰਦੀ ਪਰਮਾਤਮਾ ਦੀ ਜੋਤ ਨੂੰ ਪਛਾਣਦਾ ਹੈ, ਦੁਨੀਆਂ ਨਾਲ ਪਿਆਰ ਕਰਦਾ ਹੈ। ਇਕ ਪਾਸੇ ਪਰਮਾਤਮਾ ਨਾਲ ਜੁੜਦਾ ਹੈ ਤੇ ਦੂਸਰੇ ਪਾਸੇ ਦੁਨੀਆਂ ਨਾਲ ਤੇ ਸਮਾਜ ਨਾਲ। ਉਸ ਵਿਚੋਂ ਹਉਮੈਂ ਤੇ ਇਸ ਨਾਲ ਸੰਬੰਧਤ ਸਾਰੇ ਅਉਗਣ ਦੂਰ ਹੋ ਜਾਂਦੇ ਹਨ। ਉਹ "ਮਾਇਆ ਤੇ ਮਮਤਾ ਕਰਤੈ ਲਾਈ, ਇਹੁ ਹੁਕਮੁ ਕਰਿ ਸ੍ਰਿਸ਼ਟਿ ਉਪਾਈ", (ਪੰ: ੧੨੬੧) ਦਾ ਅਮਲੀ ਮਤਲਬ ਸਮਝਣ ਲੱਗਦਾ ਹੈ, ਇਸ ਨੂੰ ਪਰਮਾਤਮਾ ਦੀ ਦਾਤ ਸਮਝਦਾ ਹੈ। ਉਹ ਨਾ ਤਾਂ ਇਸ ਦੇ ਮਗਰ ਭੱਜਦਾ ਹੈ ਤੇ ਨਾ ਹੀ ਇਸ ਤੋਂ ਭੱਜ ਕੇ ਤਿਆਗੀ ਬਣਦਾ ਹੈ, ਸਗੋਂ ਇਸ ਨੂੰ ਦਾਸੀ ਬਣਾ ਕੇ ਰਖਦਾ ਹੈ। ਇਕ ਪਾਸੇ ਆਪ ਸਾਂਵੀ, ਪਧਰੀ ਤੇ ਸੁਥਰੀ ਜ਼ਿੰਦਗੀ ਜਿਉਂਦਾ ਹੈ, ਨਿਰਭਉ ਤੇ ਨਿਰਵੈਰ ਹੋ ਕੇ ਰਹਿੰਦਾ ਹੈ, ਦੂਸਰੇ ਪਾਸੇ ਏਕਤਾ ਤੇ ਬਰਾਬਰੀ ਵਾਲਾ ਵਿਤਕਰੇ ਰਹਿਤ ਸਮਾਜ ਉਸਾਰਨ ਵੱਲ ਲੱਗ ਜਾਂਦਾ ਹੈ, ਜਿਸ ਲਈ ਅਮਲੀ ਤਰਬੀਅਤ ਉਸ ਨੂੰ ਗੁਰੂ ਰੂਪ ਪਰਮਾਤਮਾ ਦੀ ਸਿਫ਼ਤ ਸਲਾਹ ਵਿੱਚ ਜੁੜੀ ਸੰਗਤ ਵਿਚੋਂ ਲਗਾਤਾਰ ਮਿਲਦੀ ਰਹਿੰਦੀ ਹੈ।

ਗੁਰਬਾਣੀ ਦਾ ਮੰਤਵ ਚੂੰਕਿ ਮਨੁੱਖ ਨੂੰ ਪਰਮਾਤਮਾ ਨਾਲ ਜੋੜਨਾ ਹੈ ਇਸ ਲਈ ਇਸ ਆਕਾਰ ਰਹਿਤ ਹਸਤੀ ਨੂੰ, ਮਨੁੱਖ ਦੇ ਨੇੜੇ ਲਿਆ ਕੇ, ਇਸ ਦੀ ਸਮਝ ਤੇ ਪਕੜ ਵਿੱਚ ਲਿਆ ਕੇ, ਇਸ ਨਾਲ ਭਾਵਕ ਏਕਤਾ, ਪਿਆਰ, ਲਗਨ ਤੇ ਉਸ ਵਰਗਾ ਹੋਣ ਦੀ ਰੀਝ ਤੇ ਤਾਂਘ ਪੈਦਾ ਕੀਤੀ ਗਈ ਹੈ। ਇਸ ਜੋਤ ਸਰੂਪੀ, ਅਗੰਮ ਤੇ ਅਗੋਚਰ ਹਸਤੀ ਨੂੰ ਆਮ ਦੁਨੀਆਦਾਰ ਮਨੁੱਖ ਦੀ ਪੱਧਰ ਉਤੇ ਲਿਆਕੇ, ਉਸ ਨੂੰ ਆਦਰਸ਼ ਮਨੁੱਖੀ ਕਿਰਦਾਰ ਦੇ ਰੂਪ ਵਿੱਚ ਪੇਸ਼ ਕੀਤਾ ਗਿਆ ਹੈ ਜਿਸ ਦੀ ਕਰਨੀ ਤੇ ਦੂਸਰੇ ਲੋਕਾਂ ਨਾਲ ਸੰਬੰਧ ਅਤਿ ਉਤਮ ਤੇ ਆਦਰਸ਼ ਹੋਣ। ਕਿਧਰੇ ਵੀ ਕੋਈ ਢਿੱਲ ਨਾ ਹੋਵੇ।

ਇਹ ਆਦਰਸ਼ ਮਨੁੱਖ ਕੋਈ ਵਿਅਕਤੀ ਵਿਸ਼ੇਸ਼ ਨਹੀਂ ਚੁਣਿਆ ਗਿਆ, ਜਿਵੇਂ ਕੁਝ ਧਰਮਾਂ ਵਿੱਚ ਕੀਤਾ ਗਿਆ ਹੈ। ਐਸੀ ਹਾਲਤ ਵਿਚ ਇਸ ਵਿਅਕਤੀ ਵਿਸ਼ੇਸ਼ ਨੂੰ ਆਦਰਸ਼

ਮੰਨ ਕੇ ਲੋਕ ਉਸ ਦੀ ਪੂਜਾ ਕਰਨ ਲੱਗ ਪੈਣਗੇ ਤੇ ਇਸ ਤੋਂ ਬੁਤ ਪੂਜਾ ਵੱਲ ਉੱਲਰ ਆਉਣਗੇ; ਜਿਵੇਂ ਭਗਵਾਨ ਕ੍ਰਿਸ਼ਨ ਦੇ ਰੂਪ ਵਿਚ ਕੀਤਾ ਗਿਆ ਹੈ। ਉਸ ਦੇ ਰੂਪ ਰੰਗ, ਜਾਤ, ਮਾਤਾ ਪਿਤਾ ਤੇ ਵਿਚਰਨ ਦੇ ਸਥਾਨ ਨਾਲ ਸੰਬੰਧ ਜੋੜ ਲੈਣਗੇ। ਇਸ ਤਰ੍ਹਾਂ ਲੋਕ ਨਾ ਕੇਵਲ ਨਿਰੰਕਾਰ ਦੇ ਜੋਤ ਸਰੂਪੀ ਹਸਤੀ ਦੇ ਸੰਕਲਪ ਤੋਂ ਹੀ ਟੁੱਟ ਜਾਣਗੇ ਸਗੋਂ, ਉਸ ਦੇ ਸਰਬ ਵਿਆਪੀ ਤੇ ਅਪਰ ਅਪਾਰ ਲਕਸ਼ ਤੋਂ ਵੀ ਭਟਕ ਜਾਣਗੇ। ਇਹ ਸੋਚ ਇੱਕ ਖਾਸ ਖ਼ਿੱਤੇ ਤੇ ਕੁਝ ਖ਼ਾਸ ਲੋਕਾਂ ਵਿੱਚ ਹੀ ਸੀਮਤ ਰਹਿ ਜਾਵੇਗੀ। ਫਿਰਕੂ ਨਿਖੇੜ ਵੀ ਸਥਾਪਤ ਹੋ ਜਾਵੇਗਾ। ਪਰ ਸਭ ਤੋਂ ਵੱਡੀ ਗੱਲ ਇਹ ਹੋਵੇਗੀ ਕਿ ਵਿਅਕਤੀ ਵਿਸ਼ੇਸ਼ ਆਤਮਿਕ ਅਨੁਭਵ ਦਾ ਵਿਸ਼ਾ ਨਹੀਂ ਹੋ ਸਕੇਗਾ। ਇਸ ਦਾ ਜਾਂ ਇਸ ਦੇ ਬੁੱਤ ਦਾ ਦਰਸ਼ਨ ਅਖੀਆਂ ਦਾ ਵਿਸ਼ਾ ਹੋਵੇਗਾ ਤੇ ਇਸ ਉਤੇ ਸ਼ਰਧਾ ਤੇ ਵਿਸ਼ਵਾਸ ਦਾ ਆਧਾਰ, ਉਸ ਸੰਬੰਧੀ ਕੁਝ ਕਰਾਮਾਤੀ ਕਥਾ ਕਹਾਣੀਆਂ ਹੀ ਹੋਵੇਗਾ, ਜੋ ਫਿਰ ਕੰਨਾਂ, ਬੁਧੀ ਤੇ ਸੋਚ ਜੋ ਸਰੀਰ ਦਾ ਭਾਗ ਹਨ, ਉਨ੍ਹਾਂ ਦਾ ਹੀ ਵਿਸ਼ਾ ਰਹਿ ਜਾਵੇਗਾ। ਫਿਰ ਕੋਈ ਵਿਅਕਤੀ ਵਿਸ਼ੇਸ਼ ਨਾ ਪਰਮ ਸੱਚ ਹੋ ਸਕਦਾ ਹੈ ਨਾ ਸਦੀਵੀਂ ਅਤੇ ਉਸ ਵਿੱਚ ਸਰੀਰਕ ਤੇ ਮਾਨਸਕ ਅਉਗੁਣ ਵੀ ਹੋ ਸਕਦੇ ਹਨ ਜਿਵੇਂ ਕਾਨ੍ਹ ਕ੍ਰਿਸ਼ਨ ਯਾਦਵ ਦੇ

*ਪਾਰ ਜਾਤੁ ਗੋਪੀ ਲੈ ਆਇਆ,*
*ਬਿੰਦ੍ਰਾ ਬਨ ਮਹਿ ਰੰਗੁ ਕੀਆ।* (ਵਾਰ ਆਸਾ, ਪੰ: ੪੭੦)

ਇਸੇ ਤਰ੍ਹਾਂ ਭਗਤ ਨਾਮ ਦੇਵ, ਗਾਇਤ੍ਰੀ (ਬ੍ਰਹਮਾ ਦੀ ਵਹੁਟੀ) ਤੇ ਮਹਾਂਦੇਵ ਮਿਥਿਆਸਕ ਵਿਅਕਤੀਆਂ ਤੇ ਰਾਮ ਚੰਦਰ ਬਾਰੇ ਸਰੀਰਕ ਤਰੁਟੀਆਂ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ:

*ਹਿੰਦੂ ਅੰਨ੍ਹਾ ਤੁਰਕੂ ਕਾਣਾ॥ ਦੋਹਾਂ ਤੇ ਗਿਆਨੀ ਸਿਆਣਾ।*
*ਹਿੰਦੂ ਪੂਜੇ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥* (ਪੰ: ੮੭੫)

ਕਿਉਂਕਿ ਉਨ੍ਹਾਂ ਦੇ ਨਿਰਾਕਾਰ ਪਾਰਬ੍ਰਹਮ ਬੀਠਲ ਦਾ ਸੰਬੰਧ ਨਾ ਦੇਹੁਰੇ ਨਾਲ ਹੈ, ਨਾ ਮਸੀਤ ਨਾਲ – ਉਸ ਦਾ ਸੰਬੰਧ ਤਾਂ ਕੇਵਲ ਅਨੁਭਵ ਨਾਲ ਹੈ। ਆਤਮਾ ਨਾਲ ਹੈ। ਭਗਤ ਨਾਮਦੇਵ ਇਸ ਆਤਮਿਕ ਸੰਬੰਧ ਨੂੰ ਹੀ ਸਾਹਮਣੇ ਲਿਆਉਂਦੇ ਹਨ।

ਦੂਸਰੇ ਪਾਸੇ ਇਸ ਨਿਰਾਕਾਰ ਹਸਤੀ ਨੂੰ ਨਿਰਗੁਣ ਰੂਪ ਵਿੱਚ ਚਿਤਵਦਿਆਂ, ਸਿਧ ਜੋਗੀਆਂ ਨੇ ਇਸ ਦਾ ਮੁਕੰਮਲ ਅਣਹੋਂਦ, ਯਾਨੀ ਸੁੰਨ ਰੂਪ ਵਿੱਚ ਕਿਆਸ ਕੀਤਾ। ਉਹ ਇਸ ਦੇ ਹਸਤੀ (ਹੋਂਦ-ਸਤਿਨਾਮੁ) ਰੂਪ ਤੋਂ ਪਰੇ ਚਲੇ ਗਏ। ਉਹ ਆਪਣੇ ਅੰਦਰ ਕਈ ਪ੍ਰਕਾਰ ਦੇ ਤਪ ਕਰਕੇ, ਸੁਆਸਾਂ ਨੂੰ ਦਸਵੇਂ ਦੁਆਰ ਚੜ੍ਹਾ ਕੇ, ਸੁੰਨ ਅਵਸਥਾ ਤਕ ਪਹੁੰਚਣ ਦੀ ਕੋਸ਼ਿਸ਼ ਵਿਚ ਜੀਵਨ ਬਤੀਤ ਕਰ ਰਹੇ ਸਨ। ਇਨ੍ਹਾਂ ਦੀ ਪਰਮਾਤਮਾ ਨਾਲ ਮਿਲਣ ਦੀ ਜੁਗਤ ਕੇਵਲ ਸਰੀਰ ਦੀ ਅੰਦਰੂਨੀ ਬਣਤਰ ਵਿੱਚ ਹੀ ਉਲਝ ਕੇ ਰਹਿ ਜਾਂਦੀ ਹੈ।

*ਸੁਣਿਐ ਜੋਗ ਜੁਗਤਿ ਤਨਿ ਭੇਦ॥ (ਜਪੁਜੀ)*

ਆਤਮਿਕ ਮੇਲ ਤਕ ਨਹੀਂ ਪਹੁੰਚਦੀ। ਗੁਰੂ ਬਾਬੇ ਨੇ ਉਨ੍ਹਾਂ ਨੂੰ ਸਹਜ ਭਾਵ ਵਿੱਚ ਜੀਵਨ ਜਿਉਣ ਤੇ ਪਾਰਬ੍ਰਹਮ ਨੂੰ ਘਟ ਘਟ ਵਿੱਚ ਰਮਿਆ ਹੋਇਆ ਮਹਿਸੂਸ ਕਰਨ ਤੇ ਉਸ ਦੀ ਹਸਤੀ ਨੂੰ ਪ੍ਰਗਟ ਰੂਪ ਵਿੱਚ ਪਰਖਣ ਦਾ ਉਪਦੇਸ਼ ਦਿੱਤਾ।

*ਸਾਚੈ ਰਾਚੇ ਦੇਖਿ ਹਜੂਰੇ॥ ਘਟਿ ਘਟਿ ਸਾਚੁ ਰਹਿਆ ਭਰਪੂਰੇ॥*
*ਗੁਪਤੀ ਬਾਣੀ ਪਰਗਟੁ ਹੋਇ॥ ਨਾਨਕ ਪਰਖਿ ਲਏ ਸਚੁ ਕੋਇ॥*

(ਸਿਧ ਗੋਸਟਿ ਪੰ: ੯੪੪)

ਪਰਮ ਸੱਚ ਦੀ ਹਸਤੀ ਨੂੰ ਮਨੁੱਖੀ ਕਿਰਦਾਰ ਦੇ ਰੂਪ ਵਿੱਚ ਪੇਸ਼ ਕਰਨ ਲਈ ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਸਾਰੀ ਕਾਇਨਾਤ, ਸਾਰੀ ਦੁਨੀਆ, ਖਾਸ ਕਰਕੇ ਸਾਰੇ ਮਨੁੱਖ ਉਸ ਪਰਮ ਸੱਚ, ਕਰਤਾ ਪੁਰਖ ਦਾ ਹੀ ਵੱਡਾ ਸਾਰਾ ਪਰਵਾਰ ਹੈ ਜਿਸ ਨੂੰ ਉਹ ਆਪ ਸਿਰਜਦਾ ਜਾ ਜਨਮ ਦਿੰਦਾ ਹੈ, ਪਿਤਾ ਵਾਂਗ ਪਾਲਦਾ ਹੈ ਅਤੇ "ਕਰਿ ਉਪਦੇਸੁ ਝਿੜਕੇ ਬਹੁ ਭਾਂਤੀ ਬਹੁੜਿ ਪਿਤਾ ਗਲਿ ਲਾਵੈ" (ਪੰ: ੬੨੪) ਤਕ ਜਾਂਦਾ ਹੈ।

ਇਕ ਮਾਲਕ ਵਾਂਗ ਕੰਮ ਵੀ ਲੈਂਦਾ ਹੈ ਅਤੇ ਠਾਕੁਰ ਵਾਂਗ ਬੁਰਾਈ ਤੋਂ ਰੋਕਦਾ ਵੀ ਹੈ। ਇੱਕ ਬੰਧੂ, ਮਿਤ੍ਰ, ਭਰਾ ਤੇ ਸਖਾ ਵਾਂਗ ਸਾਥ ਵੀ ਦਿੰਦਾ ਹੈ, ਇਕ ਯਾਰ ਵਾਂਗ ਤੁਹਾਡੇ ਦਿਲ ਦੀ ਗੱਲ ਸੁਣਦਾ ਹੈ, ਇਸਤ੍ਰੀਆਂ ਦੀ ਹਾਲਤ ਵਿੱਚ ਇੱਕ ਵੱਡੀ ਭੈਣ ਜਾਂ ਸਹੇਲੀ ਬਣ ਕੇ ਸੇਜ, ਸੁਹਾਗ ਤੇ ਸ਼ੰਗਾਰ ਸੰਬੰਧੀ ਪਤੀ ਦਾ ਪਿਆਰ ਮਾਣਨ ਤੇ ਉਸ ਨੂੰ ਵੱਸ ਵਿਚ ਕਰਨ ਸੰਬੰਧੀ, ਨੇਕ ਰਾਏ ਦਿੰਦਾ ਹੈ। ਜਿਥੇ ਕੋਈ ਭੀੜਾ ਆ ਬਣੇ, ਇਹ ਮਦਦਗਾਰ ਬਣਕੇ ਨਾਲ ਹੋ ਖਲੋਂਦਾ ਹੈ, ਤੇ ਇਕ ਤਾਕਤਵਾਰ ਰਖਵਾਲੇ ਵਾਂਗ ਡੱਟ ਕੇ ਮਦਦ ਕਰਦਾ ਹੈ, ਰਖਵਾਲਾ ਬਣਦਾ ਹੈ ਤੇ ਕਦੀ ਪਿੱਠ ਨਹੀਂ ਦਿੰਦਾ। ਤੂੰ ਮੇਰਾ ਰਾਖਾ ਸਭਨੀ ਥਾਈਂ ਸਾਬਤ ਹੁੰਦਾ ਹੈ। ਫਿਰ ਇੱਕ ਸਮਰੱਥ ਗੁਰੂ ਵਾਂਗ, ਸਿਖਿਆ ਦੇ ਕੇ ਤੁਹਾਡੇ ਵਿਚੋਂ ਅਉਗਣਾਂ ਤੇ ਬੁਰਾਈਆਂ ਨੂੰ ਵੀ ਕੱਢਦਾ ਹੈ ਤੇ ਸਿੱਧੇ ਰਾਹ ਵੀ ਪਾਉਂਦਾ ਹੈ। ਇਸ ਤਰ੍ਹਾਂ ਦੇ ਸਾਥੀ ਜਾਂ ਮਾਲਕ ਦੇ ਨਾਲ ਰਹਿੰਦਿਆਂ ਤੁਹਾਨੂੰ ਕਿਸੇ ਕਿਸਮ ਦਾ ਭੌਂਖਲਾ ਨਹੀਂ ਹੁੰਦਾ, ਕਿਸੇ ਕਿਸਮ ਦਾ ਡਰ ਨਹੀਂ ਹੁੰਦਾ। ਭਗਤ ਕਬੀਰ ਤੇ ਨਾਮਦੇਵ ਜਰਵਾਨਿਆਂ ਤੋਂ ਬਚਾਏ ਜਾਣ ਦੀ ਵਿਥਿਆ ਅਪਣੀ ਅਪਣੀ ਬਾਣੀ ਵਿਚ ਖੁਦ ਸੁਣਾਂਦੇ ਹਨ।

ਗੁਰੂ ਨਾਨਕ ਦੇਵ ਉਸ ਨੂੰ ਇਕ ਸੋਹਣੇ ਸੁਣੱਖੇ ਰਿਸ਼ਟ ਪੁਸ਼ਟ ਸਰੀਰ ਵਾਲੇ, ਤੇ ਮਧੁਰ ਆਵਾਜ਼ ਵਾਲੇ ਮਨੁੱਖ ਦੇ ਰੂਪ ਵਿੱਚ ਚਿੱਤਰਦੇ ਹਨ :

*ਤੇਰੇ ਬੰਕੇ ਲੋਇਣ ਦੰਤ ਰੀਸਾਲਾ॥*
*ਸੋਹਣੇ ਨਕ ਜਿਨ ਲੰਮੜੇ ਵਾਲਾ॥*
*ਕੰਚਨ ਕਾਇਆ ਸੋਇਨੇ ਕੀ ਢਾਲਾ॥*

......................

*ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ॥*
*ਕੁਹਕਨਿ ਕੋਕਿਲਾ ਤਰਲ ਜੁਆਣੀ॥* (ਵਡਹੰਸ ਮ: ੧ ਪੰ: ੫੬੭)

ਫਿਰ ਕਿਧਰੇ ਤਾਂ ਇਸ ਨੂੰ ਰਾਜਾ ਪਾਤਸ਼ਾਹ ਜਾਂ ਹਾਕਮ ਕਿਹਾ ਹੈ, ਜੋ ਤਖ਼ਤ ਉਤੇ ਬੈਠਾ ਪਰਜਾ ਉਤੇ ਰਾਜ ਕਰ ਰਿਹਾ ਹੈ, ਕਿਧਰੇ ਇਨਸਾਫ ਦੇਣ ਵਾਲਾ ਮੁਨਸਿਫ਼, ਕਿਧਰੇ ਹਟਵਾਣੀਆਂ ਤੇ ਕਿਧਰੇ ਸ਼ਾਹ ਜੋ ਹਿਸਾਬ ਕਿਤਾਬ ਕਰਕੇ ਲੇਖਾ ਲੈ ਰਿਹਾ ਹੈ, ਕਿਧਰੇ ਮੱਛੀਆਂ ਫੜਣ ਵਾਲਾ ਮਾਛੀ ਤੇ ਕਿਧਰੇ ਸਰਾਫ਼ ਕਿਹਾ ਹੈ, ਪਾਰਖੂ ਜੌਹਰੀ ਵੀ ਕਿਹਾ ਹੈ, ਰੋਗ ਕੱਟਣ ਵਾਲਾ ਵੈਦ ਵੀ ਕਿਹਾ ਹੈ। ਗਿਆਨੀ ਵੀ ਕਿਹਾ ਹੈ। ਦਾਤਾ ਤੇ ਦਾਤਾਰ ਸ਼ਬਦ ਤਾਂ ਜਿਵੇਂ ਉਸ ਲਈ ਖਾਸ ਪਛਾਣ ਤੇ ਸੰਬੋਧਨ ਹਨ।

ਦੁਨਿਆਵੀ ਸੰਬੰਧਾਂ ਵਿੱਚ ਪਤੀ ਪਤਨੀ ਦਾ ਸੰਬੰਧ ਸਭ ਤੋਂ ਉਤਮ, ਵਿਸ਼ਵਾਸਮਈ ਤੇ ਉਮਰ਼ ਭਰ ਨਿਭਣ ਵਾਲਾ ਸੰਬੰਧ ਹੁੰਦਾ ਹੈ ਤੇ ਹਰ ਘਰ ਵਿੱਚ ਦੇਖਣ ਨੂੰ ਮਿਲਦਾ ਹੈ।

ਗੁਰਬਾਣੀ ਵਿੱਚ ਪਰਮਾਤਮਾ ਤੇ ਮਨੁੱਖ ਵਿਚਕਾਰ ਇਹ ਸੰਬੰਧ ਸਭ ਤੋਂ ਜ਼ਿਆਦਾ ਵਰਤਿਆ ਗਿਆ ਹੈ। ਥਾਂ ਪਰ ਥਾਂ ਪ੍ਰਭੂ ਪ੍ਰਮਾਤਮਾ ਨੂੰ ਖਸਮ, ਪਤੀ, ਭਰਤਾ, ਸ਼ਹੁ ਤੇ ਕੰਤ ਕਿਹਾ ਗਿਆ ਹੈ। ਪਿਆਰ ਦਾ ਮੁਜੱਸਮਾ ਹੋਣ ਕਰਕੇ ਮਾਧੋ ਤੇ ਮੋਹਨ ਵੀ ਕਿਹਾ ਹੈ ਤੇ ਜੀਵ ਆਤਮਾ ਨੂੰ ਇਸਤ੍ਰੀ ਤੇ ਸੁਹਾਗਣ ਦੱਸਿਆ ਗਿਆ ਹੈ। ਇਸਤ੍ਰੀ ਦੀ ਸੁਹਾਗ ਮਾਣਨ ਦੀ ਬਹਿਬਲਤਾ ਨੂੰ ਜੀਵ ਆਤਮਾ ਦੀ, ਇਸ ਅਨੰਤ ਨੂੰ ਮਿਲਣ ਦੀ ਭੁੱਖ ਦੇ ਰੂਪ ਵਿੱਚ ਪੇਸ਼ ਕੀਤਾ ਗਿਆ ਹੈ।

*ਆਪੇ ਰਸੀਆ ਆਪਿ ਰਸੁ ਆਪੇ ਰਾਵਨ ਹਾਰੁ ॥*
*ਆਪੇ ਹੋਵੈ ਚੋਲੜਾ, ਆਪੇ ਸੇਜ ਭਤਾਰੁ ॥......*
*ਆਪੇ ਬਹੁ ਬਿਧਿ ਰੰਗਲਾ ਸਖੀਏ ਮੇਰਾ ਲਾਲ*
*ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲ ॥* (ਪੰ: ੨੩)

ਪਤੀ ਲਈ ਬਹਿਬਲਤਾ ਵਿੱਚ ਉਡੀਕ ਵਿਸ਼ਾ ਹੈ ਤੁਖਾਰੀ ਰਾਗ ਦੇ ਬਾਰਹ ਮਾਂਹ ਦਾ। ਹੇਠ ਲਿਖੇ ਸ਼ਬਦ ਵਿਚ, ਇਹ ਤੜਪ ਸਿਖਰਾਂ ਛੂੰਹਦੀ ਹੈ :

*ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ॥*
*ਉਡੀਨੀ ਉਡੀਨੀ ਉਡੀਨੀ ॥ ਕਬ ਘਰ ਆਵੈ ਰੀ ॥ ੧ ॥ ਰਹਾਉ ॥*
*ਸਰਨ ਸੁਹਾਗਨਿ ਚਰਨ ਸੀਸ ਧਰਿ ॥ ਲਾਲਨੁ ਮੋਹਿ ਮਿਲਾਵਹੁ ॥*
*ਕਬ ਘਰਿ ਆਵੈ ਰੀ ॥* (ਪੰ: ੮੩੦)

ਗੁਰੂ ਅਰਜਨ ਦੇਵ ਉਸ ਆਕਾਰ ਰਹਿਤ ਹਸਤੀ ਨੂੰ ਦੁਨੀਆ ਵਿੱਚ ਵਿਚਰਦੇ ਕਈ ਪ੍ਰਕਾਰ ਦੇ ਮਨੁੱਖਾਂ ਦਾ ਸਿਰਮੌਰ ਤੇ ਮੁਹਰੀ ਦੱਸਦੇ ਹਨ ਜਿਵੇਂ ਇਨ੍ਹਾਂ ਦੇ ਕਿਰਤਾਤਮਿਕ ਗੁਣਾਂ ਦਾ ਸਰੋਤ ਹੋਵੇ।

*ਰਾਜਨ ਮਹਿ ਤੂ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥*
*ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥*
*ਪਿਤਾ ਮੇਰੋ ਧਨੀ ਅਗਮਾ ॥*
*ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥*
*ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥*
*ਸੂਰਨ ਮਹਿ ਸੂਰਾ ਤੂ ਕਹੀਅਹਿ ਭੋਗਨ ਮਹਿ ਭੋਗੀ ॥*
*ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥*
*ਸਾਹਨ ਮਹਿ ਤੂ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥* (ਪੰ: ੪੦੧)

ਸਾਰੀ ਦੁਨੀਆ ਦੇ ਹਰ ਪ੍ਰਕਾਰ ਦੇ ਲੋਕਾਂ ਨੂੰ ਅਪਣੇ ਅਪਣੇ ਕਿਰਤ ਵਿਹਾਰ ਵਿੱਚ ਰਹਿੰਦਿਆਂ ਤੇ ਦੁਨੀਆਂਦਾਰੀ ਜੀਵਨ ਜਿਉਂਦਿਆਂ ਉਸ ਅਨੰਤ ਦੇ ਨੇੜੇ ਲਿਆਉਣ, ਉਸ ਲਈ ਪ੍ਰੀਤ ਗੰਢ ਪਾਉਣ ਤੇ ਉਨ੍ਹਾਂ ਨੂੰ ਆਤਮਿਕ ਰਸ ਦਾ ਸੁਆਦ ਚਖਾਉਣ ਲਈ ਗੁਰੂ ਸਾਹਿਬਾਂ ਨੇ ਜੋ ਢੰਗ ਵਰਤਿਆ ਹੈ ਉਸ ਨੂੰ ਉਨ੍ਹਾਂ ਨੇ ਬੜੇ ਸੌਖੇ ਸ਼ਬਦਾਂ ਵਿੱਚ ਇਸ ਤਰ੍ਹਾਂ ਕਿਹਾ ਹੈ :

*ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥* (ਪੰ: ੩੮੫)

ਸੰਗਤ ਵਿੱਚ ਕੀਰਤਨ ਵਿੱਚ ਜੁੜਨਾ ਆਤਮਿਕ ਅਨੁਭਵ ਦਾ ਹੀ ਇੱਕ ਰੂਪ ਹੈ।

❖ ❖ ❖

## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ-ਖੇਤਰ

### 1. ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ

ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਪ੍ਰਕਾਸ਼ਿਤ ਹੋਈਆਂ ਪੁਸਤਕਾਂ ਵਿਚੋਂ ਸਰਬੋਤਮ ਪੁਸਤਕ ਦੇ ਲੇਖਕ ਨੂੰ 6100/- ਰੁਪਏ ਦਾ ਇਨਾਮ ਦਿੱਤਾ ਜਾਂਦਾ ਹੈ।

### 2. ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ

ਵਾਰਸ਼ਕ ਖੋਜ- ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-, 1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।

### 3. ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ ਅਤੇ ਇਹ ਟਰੱਸਟ ਉਨ੍ਹਾਂ ਦੀ ਮਾਲੀ ਸਹਾਇਤਾ ਕਰਦਾ ਹੈ।

### 4. ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ

ਇਨ੍ਹਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਵਲੋਂ ਕੀਤਾ ਜਾਂਦਾ ਹੈ ਅਤੇ ਇਹ ਟਰੱਸਟ ਉਨ੍ਹਾਂ ਨੂੰ ਮਾਲੀ ਸਹਾਇਤਾ ਦਿੰਦਾ ਹੈ।

### 5. ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ

ਇਸ ਟਰੱਸਟ ਦੇ ਮਾਲੀ ਸਹਿਯੋਗ ਨਾਲ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਦੁਆਰਾ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ।

### 6. ਸ. ਨਰੈਣ ਸਿੰਘ ਯਾਦਗਾਰੀ ਟਰੱਸਟ

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

# ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| ਲੜੀ ਨੰ: | ਟ੍ਰੈਕਟ ਦਾ ਨਾਮ | ਕੀਮਤ |
|---|---|---|
| 441 | Five Gifts of the Gurus. | 4.00 |
| 451 | ਗੁਰਮਤਿ ਰਹੱਸਵਾਦ ਦਾ ਨਿਵੇਕਲਾ ਅਸਤਿਤਵ | 4.00 |
| 452 | ਵਿਦਿਆ ਦਾ ਖਾਲਸਾਈ ਸਿਧਾਂਤ | 4.00 |
| 458 | ਗੁਰਬਾਣੀ ਦਾ ਵਿਰਸਾ-ਜ਼ਮੀਰ ਦੀ ਆਜ਼ਾਦੀ | 5.00 |
| 460 | Human Hair And Modern Science | 6.00 |
| 461 | ਗੁਰਮਤਿ ਵਿਚ ਅਧਿਆਤਮਕ ਅਤੇ ਦੁਨਿਆਵੀ ਖੇਤਰ ਵਿਚ ਕਾਰਜ ਦੀ ਸੁਤੰਤਰਤਾ | 6.00 |
| 462 | ਗੁਰਮਤਿ ਵਿਚ ਤਖਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ ? | 4.00 |
| 466 | Why Am I a Sikh | 2.00 |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼ - ਮਨੁੱਖ - ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ | 6.00 |
| 478 | ਸਿੱਖ ਸੱਭਿਆਚਾਰ- 'ਸ' ਸੱਭਿਆਚਾਰ | 9.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) in Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485-486 | ਸਿੱਖੀ ਸਿੱਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅੱਤਰ ਸਿੰਘ | 6.00 |
| 488 | ਦਸਮ ਗ੍ਰੰਥ-ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ ਸੰਪੂਰਨ ਜੀਵਨ ਦਾ ਮਾਰਗ | 6.00 |
| 498 | ਨਾਮ ਅੰਮ੍ਰਿਤ-ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ | 8.00 |
| 500 | ਸਿੱਖ-ਵਿਦਿਅਕ ਸੰਸਥਾਵਾਂ ਤੇ ਸਿੱਖੀ ਇਤਿਹਾਸ | 6.00 |
| 501 | 'ਚੜ੍ਹਦੀ ਕਲਾ' ਦਾ ਸੰਖੇਪ ਇਤਿਹਾਸ | 10.00 |
| 502 | '੧ੳ' ਦਾ ਸਿਧਾਂਤ ਤੇ ਭੂਗੋਲ | 10.00 |
| 503-504 | ਪ੍ਰਾਪਤ ਪੁਰਾਣੇ ਰਹਿਤਨਾਮੇ-ਮੁਲਾਂਕਣ | 12.00 |
| 505-506 | ਪ੍ਰਾਪਤ ਪੁਰਾਣੇ ਰਹਿਤਨਾਮੇ-ਮੁਲਾਂਕਣ | 12.00 |
| 507-508 | ਅਜੋਕੇ ਯੁੱਗ ਵਿੱਚ ਖ਼ਾਲਸੇ ਦੀ ਪ੍ਰਸੰਗਿਕਤਾ | 12.00 |
| 509-510 | Creation of the Khalsa | 15.00 |
| 511 | ਦਸਵੰਧ ਪ੍ਰੰਪਰਾ | 12.00 |

Indo Printers © 0175 - 356313